

# ਬਾਬਾਣੀਆਂ ਕਹਾਣੀਆਂ

ਦਲੀਪ ਕੌਰ ਟਿਵਾਣਾ

ਪੰਜਾਬੀ ਯੂਨੀਵਰਸਿਟੀ ਪਟਿਆਲਾ

# ਬਾਬਾਣੀਆਂ ਕਹਾਣੀਆਂ

ਦਲੀਪ ਕੌਰ ਟਿਵਾਣਾ



ਪੰਜਾਬੀ ਯੂਨੀਵਰਸਿਟੀ ਪਟਿਆਲਾ

# ਮੁਖ-ਬੰਧ

ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਦੇ ਇਮਤਿਹਾਨਾਂ ਵਾਸਤੇ ਪਾਠ-ਪੁਸਤਕਾਂ ਤਿਆਰ ਕਰਾਉਣ ਦੀ ਸਕੀਮ ਹੇਠਾਂ ਇਹ ਪੁਸਤਕ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਇਸ ਯੋਜਨਾ ਦਾ ਮੋਟੇ ਤੌਰ ਤੇ ਦੋ-ਪੱਖੀ ਮਨੋਰਥ ਹੈ । ਇੱਕ ਤਾਂ ਇਹ ਹੈ ਕਿ ਪ੍ਰਤਿਨਿਧ ਪੰਜਾਬੀ ਲੇਖਕਾਂ ਦੀਆਂ ਪ੍ਰਤਿਨਿਧ ਰਚਨਾਵਾਂ, ਸਾਹਿਤਕ ਝੁਕਾਵਾਂ ਤੇ ਧਾਰਾਵਾਂ ਨਾਲ ਵਿਦਿਆਰਥੀਆਂ ਦੀ ਜਾਣ-ਪਛਾਣ ਕਰਾਈ ਜਾਵੇ । ਕੋਸ਼ਿਸ਼ ਕੀਤੀ ਗਈ ਹੈ ਕਿ ਇਨ੍ਹਾਂ ਸੰਗ੍ਰਹਾਂ ਵਿਚ ਉਹ ਲਿਖਤਾਂ ਸ਼ਾਮਿਲ ਕੀਤੀਆਂ ਜਾਣ ਜੋ ਹੁਣ ਤੱਕ ਚਲਦੀਆਂ ਆ ਰਹੀਆਂ ਪੁਸਤਕਾਂ ਵਿੱਚ ਦਿਤੀਆਂ ਹੋਈਆਂ ਰਚਨਾਵਾਂ ਨਾਲੋਂ ਕੁੱਝ ਹੱਦ ਤਕ ਵੱਖਰੀਆਂ ਹੋਣ। ਇਸ ਤਰ੍ਹਾਂ ਸਲੇਬਸਾਂ ਵਿਚ ਤਾਜ਼ਗੀ ਆ ਸਕੇਗੀ। ਵਿਦਿਆਰਥੀਆਂ ਦਾ ਪਾਠ-ਘੇਰਾ ਸਾਲਾਂ-ਬੱਧੀ ਗਿਣੀਆਂ ਮਿੱਥੀਆਂ ਰਚਨਾਵਾਂ ਤੱਕ ਹੀ ਮਹਿਦੂਦ ਨਹੀਂ ਰਹੇਗਾ ਤੇ ਨਾਲ ਹੀ ਅਧਿਆਪਕ ਵੀ ਨਵੇਂ ਸਿਰਿਉਂ ਹੋਰ ਮੇਹਨਤ ਕਰਕੇ ਆਪਣੇ ਤੇ ਵਿਦਿਆਰਥੀਆਂ ਦੇ ਗਿਆਨ ਵਿਚ ਵਾਧਾ ਕਰ ਸਕਣਗੇ।

ਦੂਸਰਾ ਮਨੋਰਥ ਇਹ ਰੱਖਿਆ ਗਿਆ ਹੈ ਕਿ ਇਹਨਾਂ ਪਾਠ-ਪੁਸਤਕਾਂ ਵਿਚ ਸਮਕਾਲੀ ਸਾਹਿਤ ਨੂੰ ਢੁਕਵੀਂ ਥਾਂ ਦਿੱਤੀ ਜਾਵੇ । ਜੇਕਰ ਸਲੇਬਸਾਂ ਨੂੰ ਸਮਕਾਲੀ ਸਾਹਿਤ ਦੇ ਨੇੜੇ ਨਾ ਲਿਆਂਦਾ ਜਾਵੇ ਤਾਂ ਨਤੀਜਾ ਇਹ ਹੁੰਦਾ ਹੈ ਕਿ ਵਿਦਿਆਰਥੀ ਉਚੇ ਤੋਂ ਉਚਾ ਇਮਤਿਹਾਨ ਪਾਸ ਕਰਕੇ ਵੀ ਆਪਣੇ ਆਪ ਨੂੰ ਵੇਲੇ ਦੀਆਂ ਕਲਾਤਮਕ ਲਹਿਰਾਂ ਤੇ ਦਰਿਸ਼ਟੀਕੋਣਾਂ ਤੋਂ ਨਾ-ਵਾਕਿਫ਼ ਮਹਿਸੂਸ ਕਰਦੇ ਹਨ। ਸਿੱਟੇ ਵਜੋਂ ਉਹ ਸਾਹਿਤ ਦੀ ਤੋਰ ਵਿਚ ਕੋਈ ਨਿੱਗਰ ਵਾਧਾ ਨਹੀਂ ਕਰ ਸਕਦੇ। ਜਦੋਂ ਇਹਨਾਂ ਵਿਚੋਂ ਕੁਝ ਅਧਿਆਪਕ ਬਣਦੇ ਹਨ ਤਾਂ ਉਹ ਅਗੋਂ ਆਪਣੇ

ਵਿਦਿਆਰਥੀਆਂ ਨੂੰ ਵੀ ਲੋੜੀਂਦੀ ਜਾਣਕਾਰ ਦੇਣ ਦੇ ਕਾਬਿਲ ਨਹੀਂ ਹੁੰਦੇ। ਇਸ ਲਈ ਸਿਰਫ਼ ਸਾਇੰਸ ਦੇ ਮਜ਼ਮੂਨਾਂ ਵਿਚ ਹੀ ਨਹੀਂ ਸਗੋਂ ਸਾਰੇ ਵਿਸ਼ਿਆਂ ਵਿਚ ਪਾਠ-ਪੁਸਤਕਾਂ ਦਾ ਅਪ-ਟੂ-ਡੇਟ ਰੱਖਣਾ ਬਹੁਤ ਜ਼ਰੂਰੀ ਹੈ । ਪਾਠ-ਪੁਸਤਕਾਂ ਦੀ ਇਸ ਲੜੀ ਵਿਚ ਇਸ ਨਜ਼ਰੀਏ ਨੂੰ ਮੁੱਖ ਰੱਖਿਆ ਗਿਆ ਹੈ।

ਹਰੇਕ ਪੁਸਤਕ ਵਿਚ ਭੂਮਿਕਾ ਦਿੱਤੀ ਗਈ ਹੈ, ਜਿਸ ਵਿਚ ਲੇਖਕਾਂ, ਰਚਨਾਵਾਂ ਅਤੇ ਧਾਰਾਵਾਂ ਬਾਰੇ ਮੋਟੀ ਮੋਟੀ ਜਾਣ-ਪਛਾਣ ਦਿੱਤੀ ਗਈ ਹੈ। ਪੁਸਤਕਾਂ ਦੇ ਅੰਤ ਵਿਚ ਲੇਖਕਾਂ ਦੀਆਂ ਜੀਵਨੀਆਂ ਬਾਰੇ ਸੰਖੇਪ ਨੋਟ ਦਿੱਤੇ ਗਏ ਹਨ ।

ਆਸ ਹੈ ਕਿ ਜਿਨ੍ਹਾਂ ਮਨੋਰਥਾਂ ਨੂੰ ਸਾਹਮਣੇ ਰੱਖ ਕੇ ਇਹ ਸਕੀਮ ਚਾਲੂ ਕੀਤੀ ਗਈ ਹੈ ਉਹਨਾਂ ਦੀ ਪੂਰਤੀ ਵਿਚ ਇਹ ਪਾਠ-ਪੁਸਤਕਾਂ ਕਾਫ਼ੀ ਸਹਾਈ ਸਿਧ ਹੋਣਗੀਆਂ ।

ਕਿਰਪਾਲ ਸਿੰਘ ਨਾਰੰਗ
ਵਾਈਸ ਚਾਂਸਲਰ

ਮਿਤੀ 5-4-69
ਪੰਜਾਬ ਯੂਨੀਵਰਸਿਟੀ
ਪਟਿਆਲਾ

# ਤਤਕਰਾ

# ਭੂਮਿਕਾ

I

ਕੁੱਝ ਸੁਣਨਾ ਤੇ ਸੁਣਾਉਣਾ ਮਨੁੱਖ ਦੀਆਂ ਅਜ਼ਲੀ ਭੁੱਖਾਂ ਹਨ।

'ਕਥਾ ਕਹੋ ਉਰਵਸ਼ੀ ਅਗਨ ਕੀ ਰਾਹ ਕੀ' ਅੱਜ ਤੋਂ ਸੈਂਕੜੇ ਸਾਲ ਪਹਿਲਾਂ ਦੀ ਗੱਲ ਹੈ। ਪ੍ਰਾਪਤ ਲਿਖਤੀ ਸਾਹਿਤ ਵਿੱਚ ਵੇਦ ਸਭ ਤੋਂ ਪਹਿਲਾਂ ਆਉਂਦੇ ਹਨ। ਵੇਦਾਂ ਵਿਚੋਂ ਵੀ 'ਰਿਗ ਵੇਦ' ਸਭ ਤੋਂ ਪੁਰਾਣਾ ਹੈ। ਰਿਗ ਵੇਦ ਵਿਚ ਵੀ ਉਰਵਸ਼ੀ ਤੇ ਪਰੂਰਵਾ ਦੀ ਕਥਾ-ਕਹਾਣੀਆਂ ਆਉਂਦੀ ਹੈ।

ਲਿਖਤੀ ਸਾਹਿਤ ਤੋਂ ਸੈਂਕੜੇ ਸਾਲ ਪਹਿਲਾਂ ਤੋਂ ਨਾਨੀਆਂ ਦਾਦੀਆਂ ਰਾਤ ਵੇਲੇ ਬੱਚਿਆਂ ਨੂੰ ਕਥਾ ਕਹਾਣੀਆਂ ਸੁਣਾਉਂਦੀਆਂ ਆ ਰਹੀਆਂ ਹਨ।

ਇਸੇ ਲਈ ਸਾਡੀ ਆਧੁਨਿਕ ਪੰਜਾਬੀ ਕਹਾਣੀ ਦੇ ਪਿਛੋਕੜ ਵਿੱਚ ਪੌਰਾਣਿਕ ਕਥਾਵਾਂ, ਪਰੰਪਰਾਵਾਦੀ ਕਹਾਣੀਆਂ, ਜਨੌਰ ਕਹਾਣੀਆਂ, ਪਰੀ ਕਥਾਵਾਂ, ਬਾਤਾਂ ਤੇ ਫੁੱਲਾਂ ਬੂਟਿਆਂ ਸੰਬੰਧੀ ਕਹਾਣੀਆਂ ਦਾ ਇੱਕ ਅਮੀਰ ਵਿਰਸਾ ਹੈ।

ਵਿਰਸੇ ਵਿੱਚ ਪ੍ਰਾਪਤ ਇਨ੍ਹਾਂ ਕਥਾਵਾਂ ਕਹਾਣੀਆਂ ਵਿੱਚੋਂ ਮਨੁੱਖ ਦੇ ਵਿਕਾਸ ਦੇ ਸਾਰੇ ਪੜਾਵਾਂ ਦਾ ਜ਼ਿਕਰ ਮਿਲ ਜਾਂਦਾ ਹੈ। ਸਦੀਆਂ ਦੇ ਸਮੂਹਕ ਅਵਚੇਤਨ ਤੱਕ ਸਾਡੀ ਪਹੁੰਚ ਹੋ ਜਾਂਦੀ ਹੈ।

ਲੋਕ ਜੀਵਨ ਵਿੱਚ ਇਹ ਕਥਾਵਾਂ ਕਹਾਣੀਆਂ ਆਪੇ ਖੁੰਬਾਂ ਵਾਂਗ ਉੱਗੀਆਂ ਹੋਣ ਕਰਕੇ, ਮਨੁੱਖ ਨੂੰ ਉਸ ਦੇ ਕੁਦਰਤੀ ਰੂਪ ਵਿੱਚ ਸਾਹਮਣੇ ਲਿਆਉਂਦੀਆਂ ਹਨ ਤੇ ਮਨੁੱਖੀ ਸ਼ਖਸੀਅਤ ਦੀਆਂ ਸਾਰੀਆਂ ਸੁਰਤੀਆਂ ਬਿਰਤੀਆਂ ਦੀਆਂ ਲਖਾਇਕ ਹਨ।

ਸਮੇਂ ਦੇ ਵਹਿਣ ਵਿੱਚ ਵਹਿੰਦਿਆਂ ਇਨ੍ਹਾਂ ਦੇ ਬੇਲੋੜੇ ਕਿੰਗਰੇ ਝੜ ਗਏ ਹਨ ਤੇ ਬਹੁਤ ਸਾਰੀਆਂ ਲੋਕ-ਕਥਾਵਾਂ ਹੁਨਰੀ ਨਿਸਬਤ ਧਾਰਨ ਕਰ ਗਈਆਂ ਹਨ।

ਇਸ ਲੋਕ ਯੁਗ ਵਿੱਚ ਇਨ੍ਹਾਂ ਲੋਕ-ਕਹਾਣੀਆਂ ਦੀ ਕੀਮਤ ਤੇ ਅਹਿਮੀਅਤ ਨੂੰ ਸਮਝਦਿਆਂ ਪੱਛਮ ਦੇ ਲੋਕਾਂ ਨੇ ਇਨ੍ਹਾਂ ਵੱਲ ਬੜਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਹੈ।

# ਭੂਮਿਕਾ

I

ਕੁੱਝ ਸੁਣਨਾ ਤੇ ਸੁਣਾਉਣਾ ਮਨੁੱਖ ਦੀਆਂ ਅਜ਼ਲੀ ਭੁੱਖਾਂ ਹਨ।

'ਕਥਾ ਕਹੋ ਉਰਵਸ਼ੀ ਅਗਨ ਕੀ ਰਾਹ ਕੀ' ਅੱਜ ਤੋਂ ਸੈਂਕੜੇ ਸਾਲ ਪਹਿਲਾਂ ਦੀ ਗੱਲ ਹੈ। ਪ੍ਰਾਪਤ ਲਿਖਤੀ ਸਾਹਿਤ ਵਿੱਚ ਵੇਦ ਸਭ ਤੋਂ ਪਹਿਲਾਂ ਆਉਂਦੇ ਹਨ। ਵੇਦਾਂ ਵਿਚੋਂ ਵੀ 'ਰਿਗ ਵੇਦ' ਸਭ ਤੋਂ ਪੁਰਾਣਾ ਹੈ। ਰਿਗ ਵੇਦ ਵਿਚ ਵੀ ਉਰਵਸ਼ੀ ਤੇ ਪਰੂਰਵਾ ਦੀ ਕਥਾ-ਕਹਾਣੀਆਂ ਆਉਂਦੀ ਹੈ।

ਲਿਖਤੀ ਸਾਹਿਤ ਤੋਂ ਸੈਂਕੜੇ ਸਾਲ ਪਹਿਲਾਂ ਤੋਂ ਨਾਨੀਆਂ ਦਾਦੀਆਂ ਰਾਤ ਵੇਲੇ ਬੱਚਿਆਂ ਨੂੰ ਕਥਾ ਕਹਾਣੀਆਂ ਸੁਣਾਉਂਦੀਆਂ ਆ ਰਹੀਆਂ ਹਨ।

ਇਸੇ ਲਈ ਸਾਡੀ ਆਧੁਨਿਕ ਪੰਜਾਬੀ ਕਹਾਣੀ ਦੇ ਪਿਛੋਕੜ ਵਿੱਚ ਪੌਰਾਣਿਕ ਕਥਾਵਾਂ, ਪਰੰਪਰਾਵਾਦੀ ਕਹਾਣੀਆਂ, ਜਨੌਰ ਕਹਾਣੀਆਂ, ਪਰੀ ਕਥਾਵਾਂ, ਬਾਤਾਂ ਤੇ ਫੁੱਲਾਂ ਬੂਟਿਆਂ ਸੰਬੰਧੀ ਕਹਾਣੀਆਂ ਦਾ ਇੱਕ ਅਮੀਰ ਵਿਰਸਾ ਹੈ।

ਵਿਰਸੇ ਵਿੱਚ ਪ੍ਰਾਪਤ ਇਨ੍ਹਾਂ ਕਥਾਵਾਂ ਕਹਾਣੀਆਂ ਵਿੱਚੋਂ ਮਨੁੱਖ ਦੇ ਵਿਕਾਸ ਦੇ ਸਾਰੇ ਪੜਾਵਾਂ ਦਾ ਜ਼ਿਕਰ ਮਿਲ ਜਾਂਦਾ ਹੈ। ਸਦੀਆਂ ਦੇ ਸਮੂਹਕ ਅਵਚੇਤਨ ਤੱਕ ਸਾਡੀ ਪਹੁੰਚ ਹੋ ਜਾਂਦੀ ਹੈ।

ਲੋਕ ਜੀਵਨ ਵਿੱਚ ਇਹ ਕਥਾਵਾਂ ਕਹਾਣੀਆਂ ਆਪੇ ਖੁੰਬਾਂ ਵਾਂਗ ਉੱਗੀਆਂ ਹੋਣ ਕਰਕੇ, ਮਨੁੱਖ ਨੂੰ ਉਸ ਦੇ ਕੁਦਰਤੀ ਰੂਪ ਵਿੱਚ ਸਾਹਮਣੇ ਲਿਆਉਂਦੀਆਂ ਹਨ ਤੇ ਮਨੁੱਖੀ ਸ਼ਖਸੀਅਤ ਦੀਆਂ ਸਾਰੀਆਂ ਸੁਰਤੀਆਂ ਬਿਰਤੀਆਂ ਦੀਆਂ ਲਖਾਇਕ ਹਨ।

ਸਮੇਂ ਦੇ ਵਹਿਣ ਵਿੱਚ ਵਹਿੰਦਿਆਂ ਇਨ੍ਹਾਂ ਦੇ ਬੇਲੋੜੇ ਕਿੰਗਰੇ ਝੜ ਗਏ ਹਨ ਤੇ ਬਹੁਤ ਸਾਰੀਆਂ ਲੋਕ-ਕਥਾਵਾਂ ਹੁਨਰੀ ਨਿਸਬਤ ਧਾਰਨ ਕਰ ਗਈਆਂ ਹਨ।

ਇਸ ਲੋਕ ਯੁਗ ਵਿੱਚ ਇਨ੍ਹਾਂ ਲੋਕ-ਕਹਾਣੀਆਂ ਦੀ ਕੀਮਤ ਤੇ ਅਹਿਮੀਅਤ ਨੂੰ ਸਮਝਦਿਆਂ ਪੱਛਮ ਦੇ ਲੋਕਾਂ ਨੇ ਇਨ੍ਹਾਂ ਵੱਲ ਬੜਾ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਹੈ।

ਇਨ੍ਹਾਂ ਲੋਕ-ਕਹਾਣੀਆਂ ਵਿੱਚ ਸਾਂਭੇ ਆਪਣੇ ਭੂਤ, ਜਿਸ ਭੂਤ ਵਿੱਚੋਂ ਵਰਤਮਾਨ ਜਨਮ ਲੈਂਦਾ ਹੈ, ਵੱਲ ਧਿਆਨ ਨਾ ਦੇਣਾ, ਆਪਣੇ ਵਿਰਸੇ ਤੋਂ ਮੁਨਕਰ ਹੋ ਕੇ, ਆਪਣੇ ਆਪ ਨੂੰ ਖ਼ਤੀਮ ਕਰਨ ਦੇ ਬਰਾਬਰ ਹੈ।

II

1849 ਵਿਚ ਜਦੋਂ ਪੰਜਾਬ ਅੰਗ੍ਰੇਜ਼ਾਂ ਦੇ ਕਬਜ਼ੇ ਵਿੱਚ ਆ ਗਿਆ ਤਾਂ ਸਾਰੇ ਸਾਹਿਤ ਦਾ ਪਰਿਵਰਤਨ ਕਾਲ ਆਰੰਭ ਹੁੰਦਾ ਹੈ। ਇਸ ਸਮੇਂ ਵਿਚ ਪੰਜਾਬੀ ਜੀਵਨ ਨੇ ਹਰ ਖੇਤਰ ਵਿਚ ਪੱਛਮੀ ਅਸਰ ਕਬੂਲਿਆ।

ਪੱਛਮ ਵਿਚ ਆਧੁਨਿਕ ਨਿੱਕੀ ਕਹਾਣੀ ਦਾ ਮੁੱਢ ਉਨ੍ਹੀਵੀਂ ਸਦੀ ਦੇ ਸ਼ੁਰੂ ਵਿੱਚ ਹੀ ਟੋਲਿਆ ਜਾ ਸਕਦਾ ਹੈ।

ਪੰਜਾਬੀ ਦੀ ਆਧੁਨਿਕ ਨਿੱਕੀ ਕਹਾਣੀ ਦਾ ਮੁੱਢ 1920 ਦੇ ਨੇੜੇ ਮੰਨਿਆ ਜਾਂਦਾ ਹੈ।

ਕਹਾਣੀ ਮਨੁੱਖ ਦੀ ਗੱਲ ਕਰਦੀ ਹੈ। ਮਨੁੱਖ ਇਕ ਸਮਾਜਕ ਜੀਵ ਹੈ। ਸਮਾਜ ਦੇਸ ਦੀਆਂ ਸਮਾਜਕ, ਆਰਥਿਕ, ਰਾਜਸੀ, ਧਾਰਮਕ ਤੇ ਸਾਂਸਕ੍ਰਿਤਿਕ ਪਰਿਸਥਿਤੀਆਂ ਨਾਲ ਉਸਰਦਾ ਹੈ। ਸਾਹਿਤਕਾਰ ਸਮਾਜਕ ਪ੍ਰਭਾਵਾਂ ਥਲੇ ਪਲਦਾ ਹੈ ਅਤੇ ਆਪਣੇ ਵਿਚਾਰਾਂ ਦੁਆਰਾ ਸਮਾਜ ਨੂੰ ਪ੍ਰਭਾਵਿਤ ਕਰਦਾ ਹੈ।

ਸਾਡੀ ਪੁਰਾਣੀ ਸੰਸਕ੍ਰਿਤੀ ਅਧਿਆਤਮਕ, ਭਾਗਵਾਦੀ, ਨਿਰਾਸ਼ਾਵਾਦੀ ਤੇ ਤਿਆਗ ਪ੍ਰਧਾਨ ਸੀ। ਜਿਸ ਕਰਕੇ ਦੇਸ ਦੀਆਂ ਆਰਥਿਕ, ਸਮਾਜਕ, ਰਾਜਨੀਤਕ ਤੇ ਸਾਂਸਕ੍ਰਿਤਿਕ ਲੋੜਾਂ ਪੂਰਾ ਧਿਆਨ ਨਾ ਲੈ ਸਕੀਆਂ। ਵਿਅਕਤੀਗਤ ਤੌਰ ਉਤੇ ਮਨੁੱਖ ਦਾ ਕੋਈ ਮੁੱਲ ਨਹੀਂ ਸੀ। ਪਰ ਅੰਗਰੇਜ਼ਾਂ ਦਾ ਪੰਜਾਬ ਉਤੇ ਕਬਜ਼ਾ ਹੋਣ ਪਿਛੋਂ ਸਾਡਾ ਇੱਕ ਅਜਿਹੀ ਜਾਤੀ ਨਾਲ ਸੰਪਰਕ ਹੋਇਆ ਜੋ ਆਪਣੀ ਭੌਤਿਕ ਤਰੱਕੀ ਦੇ ਕਾਰਨ ਹੀ ਸਾਡੀ ਹਾਕਮ ਬਣ ਬੈਠੀ ਸੀ। ਨਵੀਂ ਵਿਦਿਆ ਤੇ ਵਿਗਿਆਨਕ ਦ੍ਰਿਸ਼ਟੀਕੋਨ ਨੇ ਪਹਿਲੇ ਹੀ ਝਟਕੇ ਸਾਨੂੰ ਅਧਿਆਤਮਕ ਮੰਡਲਾਂ ਤੋਂ ਹੇਠਾਂ ਲਾਹ ਲਿਆਂਦਾ। ਅਸੀਂ ਵਰਤਮਾਨ ਸਮਾਜਕ, ਧਾਰਮਿਕ, ਆਰਥਿਕ ਤੇ ਰਾਜਸੀ ਨਿਯਮਾਂ, ਵਿਸ਼ਵਾਸਾਂ ਤੇ ਆਦਰਸ਼ਾਂ ਨੂੰ ਆਲੋਚਨਾਤਮਕ ਦ੍ਰਿਸ਼ਟੀ ਨਾਲ ਪੜਤਾਲਣ ਲੱਗੇ। ਜਿਸ ਕਾਰਨ ਦੇਸ ਭਰ ਵਿਚ ਸਮਾਜ ਸੁਧਾਰ ਦੀਆਂ ਲਹਿਰਾਂ ਚੱਲੀਆਂ। ਇਸੇ ਲਈ ਇਸ ਸਮੇਂ ਵਿਚ ਮੋਹਣ ਸਿੰਘ ਵੈਦ, ਚਰਨ ਸਿੰਘ ਸ਼ਹੀਦ, ਬਲਵੰਤ ਸਿੰਘ ਚਤਰਥ, ਕੇਸਰ ਸਿੰਘ ਕੰਵਲ, ਸੋਹਣ ਸਿੰਘ

ਜੋਸ਼ ਤੇ ਹੀਰਾ ਸਿੰਘ ਦਰਦ ਆਦਿ ਨੇ ਜਿਹੜੀਆਂ ਕਹਾਣੀਆਂ ਲਿਖੀਆਂ ਉਹ ਸਮਾਜ ਸੁਧਾਰ ਦੇ ਆਸ਼ੇ ਦੇ ਅਧੀਨ, ਸੁਖੀ ਸੰਸਾਰਕ ਜੀਵਨ ਦਾ ਰਾਹ ਵਿਖਾਉਂਦੀਆਂ, ਨੈਤਿਕ ਸਦਾਚਾਰ ਦਾ ਪਰਚਾਰ ਕਰਦੀਆਂ, ਰਾਜਸੀ ਤੇ ਆਰਥਿਕ ਖ਼ੁਸ਼ਹਾਲੀ ਦੀ ਮੰਗ ਕਰਦੀਆਂ ਹਨ। ਵਰਤਮਾਨ ਜੀਵਨ ਵਿੱਚ ਆਪਣੇ ਬਜ਼ੁਰਗਾਂ ਦੇ ਉਚੇ ਕਰਤੱਵ ਭੁਲਾ ਦੇਣ ਕਰਕੇ ਆਈਆਂ ਅਖ਼ਲਾਕੀ ਕਮਜ਼ੋਰੀਆਂ ਨੂੰ ਤਿਆਗਣ ਦੀ ਪ੍ਰੇਰਣਾ ਦਿੰਦੀਆਂ ਹਨ।

ਇਹ ਕਹਾਣੀਆਂ ਖਾਸ ਆਸ਼ੇ ਦੇ ਅਧੀਨ ਤੁਰਨ ਕਾਰਨ, ਸੁਹਜ ਸੁਆਦ ਦੇ ਪੱਖੋਂ ਬੇਧਿਆਨ, ਰੂਪਕ ਨਿਪੁੰਨਤਾ ਤੋਂ ਊਣੀਆਂ, ਪਰਚਾਰ ਪ੍ਰਧਾਨ ਤੇ ਚਰਿਤਰ ਵਿਕਾਸ ਤੋਂ ਵਿਹੂਣੀਆਂ ਹੋਣ ਕਰਕੇ ਕਹਾਣੀ ਦੀ ਮੁੱਢਲੀ ਕਚੇਰੀ ਅਵਸਥਾ ਦੀਆਂ ਸੂਚਕ ਹਨ।

ਨੈਤਿਕ ਸਦਾਚਾਰ, ਵਿਵਹਾਰਿਕ ਕੁਸ਼ਲਤਾ, ਨਾ ਸਿਰਫ਼ ਧਾਰਮਿਕ ਪੱਧਰ ਉੱਤੇ ਸਗੋਂ ਰਾਜਨੀਤਕ, ਸਮਾਜਿਕ, ਭਾਈਚਾਰਕ ਤੇ ਆਰਥਿਕ ਪੱਧਰ ਉੱਤੇ ਸਮਝਾਉਣ ਵਾਲੀਆਂ ਕਹਾਣੀਆਂ ਦੀ ਪ੍ਰਥਾ ਰਾਮਾਇਣ, ਮਹਾਂ ਭਾਰਤ, ਬੋਧ ਜਾਤਕ, ਪੰਜ ਤੰਤਰ, ਨੀਤੀ ਸ਼ਾਸਤ੍ਰ, ਕਥਾ ਸਰਿਤ ਸਾਗਰ, ਜਨਮ ਸਾਖੀਆਂ ਤੇ ਮੌਖਿਕ ਕਹਾਣੀਆਂ ਰਾਹੀਂ ਤੁਰੀ ਆ ਰਹੀ ਹੈ। ਇਸੇ ਪ੍ਰਥਾ ਨੂੰ ਇਸ ਕਾਲ ਦੀਆਂ ਕਹਾਣੀਆਂ ਨੇ ਸਮੇਂ ਤੇ ਸਮਾਜ ਦੇ ਪ੍ਰਕਰਣ ਵਿੱਚ ਰੱਖ ਕੇ ਅੱਗੇ ਤੋਰਿਆ।

## III

1920 ਤੋਂ 1940 ਤੱਕ ਦੇ ਸਮੇਂ ਵਿਚ ਗਿਣਨਾਤਮਕ ਪੱਖ ਤੇ ਗੁਣਨਾਤਮਕ ਪੱਖ ਤੋਂ ਪੰਜਾਬੀ ਕਹਾਣੀ ਬਹੁਤਾ ਪੰਧ ਤੈ ਨਹੀਂ ਕਰ ਸਕੀ।

1940 ਦੇ ਨੇੜੇ ਕੁੜ ਕੁ ਪ੍ਰਤਿਭਾਸ਼ੀਲ ਕਹਾਣੀ ਲੇਖਕਾਂ ਦੇ ਪਿੜ ਵਿੱਚ ਆ ਜਾਣ ਕਰਕੇ ਸਾਡੀ ਕਹਾਣੀ ਆਧੁਨਿਕ ਕਹਾਣੀ ਦਾ ਰੂਪ ਧਾਰ ਕੇ ਪ੍ਰਾਪਤੀਆਂ ਦੇ ਰਾਹ ਉਤੇ ਤੁਰ ਪਈ।

ਉਂਜ ਤਾਂ ਸਾਰੀ ਸ੍ਰਿਸ਼ਟੀ ਹੀ ਇੱਕ ਕਹਾਣੀ ਹੈ। ਜੀਵਨ ਇੱਕ ਕਹਾਣੀ ਹੈ। ਹਰ ਮਨੁੱਖ ਇਕ ਕਹਾਣੀ ਹੈ। ਪਰ ਕਹਾਣੀ ਲੇਖਕ ਇਸ ਸਾਰੇ ਕੱਚੇ ਮਸਾਲੇ ਵਿਚੋਂ ਆਪਣੀ ਚੋਣ, ਤਰਤੀਬ, ਛਿਲ, ਤਰਾਸ਼ ਤੇ ਭੰਨ ਘੜਤ ਨਾਲ ਕੋਈ ਹੁਨਰੀ ਚੀਜ਼ ਉਸਾਰਦਾ ਹੈ। ਜਿਸ ਰਾਹੀਂ ਉਹ ਜ਼ਿੰਦਗੀ ਦੇ 'ਜੋ ਹੈ' ਵਿਚੋਂ 'ਜੋ ਸੰਭਵ ਹੈ' ਉਲੀਕਦਾ ਹੈ।

ਮਨੁੱਖ ਹਮੇਸ਼ਾਂ ਤੋਂ ਸੰਘਰਸ਼ ਕਰਦਾ ਆ ਰਿਹਾ ਹੈ। ਇਹ ਸੰਘਰਸ਼ ਕਚੇ

ਬਾਹਰਲੇ ਨਾਲ ਹੁੰਦਾ ਹੈ ਤੇ ਕਦੇ ਅੰਦਰਲੇ ਨਾਲ। ਇਸ ਟੱਕਰ ਵਿੱਚ ਕੁਝ ਉਸਦੇ ਅੰਦਰੋਂ ਟੁੱਟ ਭੱਜ ਜਾਂਦਾ ਹੈ ਤੇ ਕੁਝ ਬਾਹਰਲਾ ਉਹ ਤੋੜ ਭੰਨ ਦਿੰਦਾ ਹੈ। ਕਹਾਣੀ ਕਦੇ ਇਸ ਟੁੱਟ ਭੱਜ ਉੱਤੇ ਜਾ ਕੇ ਹੀ ਖੜੋ ਜਾਂਦੀ ਹੈ ਤੇ ਕਦੇ ਇਸ ਟੁੱਟ ਭੱਜ ਉਤੇ ਕੋਈ ਸੁਪਨਾ ਉਸਾਰਦੀ ਹੈ। ਇਹ ਸੁਪਨਾ ਚਿਰੰਜੀਵ ਤਦ ਹੀ ਹੋ ਸਕਦਾ ਹੈ ਜੇ ਪਰੰਪਰਾ ਵਿਚ ਦੀ ਲੰਘਕੇ ਆਇਆ ਹੋਵੇ ਤੇ ਵਰਤਮਾਨ ਵਿੱਚ ਖੜੋਕੇ ਭਵਿਖ ਦੀ ਗੱਲ ਕਰੇ।

ਸੰਸਾਰ ਦੇ ਸਾਰੇ ਹੀ ਲੋਕਾਂ ਵਿੱਚ ਅਜਿਹੀਆਂ ਬੇਸ਼ੁਮਾਰ ਕਹਾਣੀਆਂ ਪ੍ਰਚਲਿਤ ਹਨ ਜਿਹੜੀਆਂ ਕਿਤੇ ਧਾਰਮਿਕ ਪਰਚਾਰ, ਕਿਤੇ ਸੰਸਾਰਕ ਗਿਆਨ, ਕਿਤੇ ਵਿਵਹਾਰਿਕ ਕੁਸ਼ਲਤਾ, ਕਿਤੇ ਸਦਾਚਾਰਕ ਸਿੱਖਿਆ ਤੇ ਕਿਤੇ ਮਨੋਰੰਜਨ ਦੇ ਉਦੇਸ਼ ਨੂੰ ਨਿਭਾਉਂਦੀਆਂ ਹਨ।

ਮਨੁੱਖ ਦੇ ਬਾਹਰਲੇ ਤੇ ਅੰਦਰਲੇ ਵਿਕਾਸ ਉੱਤੇ ਆਧਾਰਿਤ ਅੱਜ ਦੀ ਕਹਾਣੀ ਭਾਵ-ਜਗਤ ਦੇ ਅਨਿਕ ਸਤਰਾਂ ਉਤੇ ਭਉਂਦੀ ਬੋਧ-ਮੰਡਲ ਦੇ ਅਨਿਕ ਧਰਾਤਲਾਂ ਵਿੱਚ ਹੁੰਦੀ ਹੋਈ ਸਤਯੰਮ, ਸ਼ਿਵੰਮ ਤੇ ਸੁੰਦਰਮ ਦੀ ਧਾਰਨੀ ਬਣਨ ਦੀ ਕੋਸ਼ਿਸ ਵਿੱਚ ਵਿਸ਼ੇ ਤੇ ਰੂਪ ਦੇ ਪੱਖੋਂ ਚੇਤੰਨ ਹੋਕੇ ਤੁਰ ਰਹੀ ਹੈ।

ਚੈਖਵ, ਗੋਰਕੀ, ਥਾਮਸ ਮਾਨ, ਡੀ. ਐਚ. ਲਾਰੰਸ, ਜੇਮਜ਼ ਜਾਇਸ, ਹੈਨਰੀ ਜੇਮਜ਼, ਹੈਮਿੰਗਵੇ, ਕੈਥਰੀਨ ਮੈਨਸਫੀਲਡ, ਫਾਕਨਰ, ਟੈਗੋਰ ਆਦਿ ਸੰਸਾਰ ਦੇ ਕਹਾਣੀਕਾਰਾਂ ਨੇ ਕਹਾਣੀ ਨੂੰ ਮਨੁੱਖ ਰਾਹੀਂ ਮਨੁੱਖਤਾ ਤੇ ਮਨੁੱਖਤਾ ਰਾਹੀਂ ਮਨੁੱਖ ਦੀ ਗੱਲ ਕਰਨ, ਤੇ ਤੱਥ ਵਿਚੋਂ ਸੱਚ ਲੱਭਣ ਦੇ ਸਮਰੱਥ ਬਣਾਕੇ, ਤੇ ਰੂਪ ਦੀ ਨਿਪੁੰਨਤਾ ਤੱਕ ਲੈ ਜਾਕੇ ਸਰਵ ਪ੍ਰਿਯ ਬਣਾ ਦਿੱਤਾ ਹੈ।

ਅੱਜ ਦੀ ਪੰਜਾਬੀ ਕਹਾਣੀ ਯੁੱਗ ਚੇਤਨਾ ਨੂੰ ਕਬੂਲਦੀ ਹੋਈ ਆਧੁਨਿਕ ਮਨੁੱਖ ਦੇ ਸ੍ਵ ਤੇ ਪਰ, ਆਤਮ ਤੇ ਅਨਾਤਮ ਨਾਲ ਜਟਿਲ, ਤਰਲ, ਗਤੀਸ਼ੀਲ ਸੰਬੰਧਾਂ ਦੇ ਅਨੇਕ ਸਤਰਾਂ ਵਿੱਚੀਂ ਲੰਘਦੀ ਹੋਈ, ਇਸ ਛਿਨ ਭੰਗਰੀ ਮਨੁੱਖ ਦੇ ਕਿਸੇ ਅਵਿਨਾਸ਼ੀ ਰੂਪ ਨੂੰ ਸੰਭਾਲਣ ਦੀ ਕੋਸ਼ਿਸ਼ ਕਰਦੀ ਹੈ।

## IV

ਸੁਪਨੇ ਦੇਖਣਾ ਮਨੁੱਖ ਦਾ ਸੁਭਾ ਹੈ। ਜਾਗਦਿਆਂ ਸੁੱਤਿਆਂ ਹਰ ਮਨੁੱਖ ਆਪਣੀ ਸਮਰਥਾ ਅਨੁਸਾਰ ਸੁਪਨੇ ਦੇਖਦਾ ਹੈ। ਇਨ੍ਹਾਂ ਸੁਪਨਿਆਂ ਦੀ ਭਾਵਕ ਤੇ ਕਾਲਪਨਿਕ ਉਡਾਰੀ ਨਾਲ ਮਨੁੱਖ ਤੱਥ, ਯਥਾਰਥ, ਬੁੱਧੀ, ਤਰਕ ਦੀਆਂ ਦੀਵਾਰਾਂ ਉਲੰਘ ਕੇ 'ਜੋ ਹੈ' ਤੋਂ 'ਜੋ ਚਾਹੀਦਾ ਹੈ' ਤੱਕ ਅੱਪੜ ਜਾਂਦਾ ਹੈ। ਅਜਿਹੇ ਸੁਪਨੇਸਾਜ਼ਾਂ ਨੂੰ ਸਾਹਿਤਕ

ਭਾਸ਼ਾ ਵਿਚ ਰੁਮਾਂਸਵਾਦੀ ਆਖਿਆ ਜਾਂਦਾ ਹੈ। ਗੁਰਬਖਸ਼ ਸਿੰਘ ਨੇ 1940 ਵਿਚ ਆਪਣੀ ਕਹਾਣੀ ਨੂੰ ਇਸੇ ਧਰਤੀ ਤੋਂ ਤੋਰਿਆ ਸੀ। ਪਰ ਮਨੁੱਖ ਨੂੰ ਚੰਗਾ ਮਨੁੱਖ ਬਣਾਉਣ ਦਾ ਤੇ 'ਚੰਗੇ ਮਨੁੱਖ ਲਈ ਵਧੀਆ ਸਮਾਜ ਦੀ ਲੋੜ' ਦਾ ਉਸ ਦਾ ਸੁਪਨਾ ਮੱਧ-ਯੁਗੀਨ ਹੀ ਸੀ।

ਗੁਰਬਖਸ਼ ਸਿੰਘ ਹੀ ਨਹੀਂ ਇਸ ਤੋਂ ਪਿਛੋਂ ਆਉਣ ਵਾਲੇ ਅਨੇਕਾਂ ਹੋਰ ਲੇਖਕਾਂ ਨੇ ਵੀ ਅਨੇਕਾਂ ਵਾਰੀ ਵੇਲੇ ਕੁਵੇਲੇ ਵਰਤਮਾਨ ਦੀ ਅਸੰਤੁਸ਼ਟਤਾ ਤੋਂ ਘਬਰਾ ਕੇ ਸੁਪਨ ਦੇਸ਼ਾਂ ਵੱਲ ਤੁਰ ਜਾਂਦੇ ਰਹੇ ਹਨ ਜਿੱਥੇ ਖਰਵਾ ਯਥਾਰਥ ਉਨ੍ਹਾਂ ਦਾ ਮੂੰਹ ਨਹੀਂ ਚਿੜਾਂਦਾ। ਜਿਥੇ ਪਹੁੰਚ ਕੇ ਸਭ ਰੰਗਾਂ ਦੇ ਸਵਾਮੀ ਬਣ ਕੇ ਉਹ ਦੁਨੀਆ ਨੂੰ ਮਨ ਚਾਹੇ ਰੰਗਾਂ ਵਿੱਚ ਰੰਗ ਖੁਸ਼ ਹੁੰਦੇ ਰਹਿੰਦੇ ਹਨ।

ਪਰ ਰੁਮਾਂਸਵਾਦ ਉਥੇ ਨਿੰਦਨੀਯ ਹੋ ਜਾਂਦਾ ਹੈ ਜਦੋਂ ਰੁਮਾਂਸਵਾਦੀ ਦਿਸਦੇ ਤੋਂ ਮੂੰਹ ਮੋੜ ਅਣਦਿਸਦੇ ਦੇ ਤਲਿਸਮੀ ਕਿਆਸ ਸਦਕਾ ਅੰਤਰ-ਮੁਖੀ ਹੋ ਜਾਂਦਾ ਹੈ। ਇਸ ਤਰ੍ਹਾਂ ਉਹ ਤਥ ਯਥਾਰਥ ਨਾਲੋਂ ਟੁੱਟ ਕੇ ਸੱਚ ਤੋਂ ਉਰ੍ਹਾਂ ਪਰ੍ਹਾਂ ਰਹਿ ਜਾਂਦਾ ਹੈ। ਸੱਚ, ਤੱਥ ਜਾਂ ਯਥਾਰਥ ਦੇ ਤਿਆਗ ਤੋਂ ਨਹੀਂ ਸਗੋਂ ਇਸ ਰਾਹੀਂ ਤੇ ਇਸ ਵਿੱਚੋਂ ਹੀ ਲੱਭਦਾ ਹੈ।

ਫ਼੍ਰਾਂਸੀਸੀ ਇਨਕਲਾਬ, ਸਨਅਤੀ ਇਨਕਲਾਬ, ਵਿਦਿਆ ਦੇ ਵਾਧੇ, ਮਧ ਸ਼੍ਰੇਣੀ ਦੇ ਫੈਲਾਉ ਤੇ ਵਿਗਿਆਨਿਕ ਉੱਨਤੀ ਦੇ ਪ੍ਰਤਿਕਰਮ ਵਜੋਂ ਜ਼ਿੰਦਗੀ ਵਿੱਚ ਵਿਸ਼ੇਸ਼ ਵਿਅਕਤੀ ਦੀ ਅਹਿਮੀਅਤ ਘਟੀ ਤੇ ਸਾਧਾਰਣ ਦੀ ਵਧੀ। ਵਿਅਕਤੀ ਚਿੰਤਨ, ਵਿਅਕਤੀ-ਸਤਯ ਤੇ ਵਿਅਕਤੀ-ਮੰਗਲ ਨੂੰ ਅੱਗੇ ਰਖ ਕੇ ਤੁਰਨ ਵਾਲੀ ਕਹਾਣੀ ਸਮਸ਼ਟੀ ਵਿਕਾਸ ਦੀ ਖਾਤਿਰ ਸਮਸ਼ਟੀ ਸਤਯ, ਸਮਸ਼ਟੀ ਯਥਾਰਥ ਤੇ ਸਮਸ਼ਟੀ ਹਿਤ ਵੱਲ ਨੂੰ ਮੁੜੀ। ਇਸ ਦੀ ਖਾਤਿਰ ਸਾਡੇ ਬਹੁਤ ਸਾਰੇ ਲੇਖਕਾਂ ਨੂੰ ਸਮਾਜਵਾਦ ਦਾ ਹੀ ਰਾਹ ਲੱਭਦਾ ਹੈ, ਜਿਸ ਦਾ ਪਹਿਲਾ ਆਦਰਸ਼ ਹੀ ਵਰਗਹੀਣ ਸਮਾਜ ਦੀ ਸਥਾਪਨਾ ਹੈ। ਇਸ ਦੀ ਪ੍ਰਾਪਤੀ ਲਈ ਵਰਗ ਸੰਘਰਸ਼ ਦਾ ਰਾਹ ਹੈ। ਸਮਾਜਵਾਦੀ ਮੰਨਦੇ ਹਨ ਕਿ ਵਰਗ ਸੰਘਰਸ਼ ਹੀ ਇਤਿਹਾਸ ਦੀ ਰੂਪ ਰੇਖਾ ਉਲੀਕਦੇ ਹਨ।

ਆਦਰਸ਼ ਜਦੋਂ ਭਾਰੂ ਨਾ ਰਹੇ ਤਾਂ ਜੀਉਣਾ ਮਨੁੱਖ ਦੀ ਪ੍ਰਮੁੱਖ ਲੋੜ ਹੋ ਗਈ। ਜੀਉਂਦਿਆਂ ਰਹਿਣ ਲਈ ਸਰੀਰਕ ਲੋੜਾਂ ਪਹਿਲੇ ਆਉਂਦੀਆਂ ਹਨ। ਦਿਸਦੇ ਦੀਆਂ ਪ੍ਰਾਪਤੀਆਂ ਦੀ ਮਹੱਤਤਾ ਹੋਰ ਵੀ ਵੱਧ ਗਈ ਜਦੋਂ ਮਾਰਕਸਵਾਦੀ ਫਲਸਫੇ ਨੇ ਦਸਿਆ ਕਿ ਮਨੁੱਖ ਦੀ ਜਜ਼ਬਾਤੀ ਤੇ ਬੌਧਿਕ ਪੱਧਰ, ਉਸ ਦੇ ਆਚਰਨ ਤੇ ਵਿਚਾਰਨ ਨੂੰ ਉਸ ਦੀਆਂ ਭੌਤਿਕ ਪਰਿਸਥਿਤੀਆਂ ਹੀ ਨਿਰਧਾਰਤਾ ਕਰਦੀਆਂ ਹਨ।

ਮਧਯੁਗੀਨ ਵਿਚਾਰਾਂ ਦਾ ਆਧਾਰ ਵਿਸ਼ਵਾਸ ਸਨ ਤੇ ਜੀਵਨ-ਦ੍ਰਿਸ਼ਟੀਕੋਨ ਨਿਯਤ ਕਰਨ ਦਾ ਮੁਖ ਆਧਾਰ ਧਰਮ ਸੀ। ਇਨ੍ਹਾਂ ਪਰੰਪਰਾਵਾਦੀ ਕੀਮਤਾਂ, ਵਿਸ਼ਵਾਸਾਂ ਤੇ ਆਦਰਸ਼ਾਂ ਨੇ ਮਨੁੱਖ ਨੂੰ ਏਡਾ ਆਤੁਰ ਕਰ ਦਿੱਤਾ ਸੀ ਕਿ ਆਧੁਨਿਕ ਯੁੱਗ ਵਿਚ ਉਹ ਝੁੰਝਲਾ ਕੇ ਇਨ੍ਹਾਂ ਤੋਂ ਦੂਰ ਨੱਸ ਜਾਣਾ ਲੋੜਦਾ ਹੈ। ਇਉਂ ਵਿਦਰੋਹ ਦੀ ਭਾਵਨਾ ਜਾਗੀ। ਨਵੇਂ ਸਮਾਜ ਦੇ ਨਵੇਂ ਮਨੁੱਖ ਨੇ ਪੁਰਸ਼ ਤੇ ਪ੍ਰਕ੍ਰਿਤੀ ਦੇ ਸੰਬੰਧਾਂ ਨੂੰ ਜਦੋਂ ਸਮਾਜਕ ਪ੍ਰਕਰਣ ਵਿਚ ਰੱਖ ਕੇ ਵਿਗਿਆਨਕ ਦ੍ਰਿਸ਼ਟੀ ਨਾਲ ਪਰਖਿਆ ਪੜਚੋਲਿਆ ਤਾਂ ਉਸ ਨੇ ਆਦਰਸ਼ਵਾਦ, ਰੁਮਾਸਵਾਦ, ਅਧਿਆਤਮਵਾਦ ਵਲ ਉੱਲਰਣ ਦੀ ਥਾਂ ਯਥਾਰਥਵਾਦ ਨੂੰ ਪ੍ਰਮੁਖਤਾ ਦਿੱਤੀ। ਹਿਰਦੇਗਤ ਦ੍ਰਿਸ਼ਟੀਕੋਨ ਦੀ ਥਾਂ ਬੁਧੀਗਤ ਦ੍ਰਿਸ਼ਟੀਕੋਨ ਅਨੁਸਾਰ ਤਤਕਾਲੀਨ ਯਥਾਰਥ ਦੀ ਮਹੱਤਤਾ ਵਧੀ ਤੇ ਨਿਰਾਕਾਰ ਸਚ ਨੂੰ ਕੁਝ ਚਿਰ ਲਈ ਲਾਂਭੇ ਰੱਖ ਕੇ ਮਨੁੱਖ ਯਥਾਰਥ ਨਾਲ ਹੀ ਨਿਪਟਣ ਲੱਗਿਆ।

ਇਸ ਪੱਖੋਂ ਪੰਜਾਬੀ ਕਹਾਣੀ ਵਿਚ ਵੱਡਾ ਨਾਉਂ ਸੰਤ ਸਿੰਘ ਸੇਖੋਂ ਦਾ ਆਉਂਦਾ ਹੈ ਜਿਸ ਨੇ ਚੇਤਨਾ ਰੂਪ ਵਿੱਚ ਇਹ ਰਾਹ ਅਪਣਾਇਆ। ਸੁਜਾਨ ਸਿੰਘ, ਕੁਲਵੰਤ ਸਿੰਘ ਵਿਰਕ, ਸੰਤੋਖ ਸਿੰਘ ਧੀਰ, ਨਵਤੇਜ ਸਿੰਘ, ਸੁਖਬੀਰ ਆਦਿ ਇਸੇ ਰਾਹ ਉਤੇ ਤੁਰਨ ਵਾਲੇ ਕੁਝ ਹੋਰ ਕਹਾਣੀਕਾਰ ਹਨ। ਇਨ੍ਹਾਂ ਦੀਆਂ ਕਹਾਣੀਆਂ ਕਿਤੇ ਸਪਸ਼ਟ ਤੇ ਕਿਤੇ ਸੰਕੇਤਕ ਰੂਪ ਵਿਚ ਦਸਦੀਆਂ ਹਨ ਕਿ ਆਰਥਿਕ ਸੰਕਟ ਕਾਰਨ ਕਿਵੇਂ ਸਾਰੇ ਸਮਾਜਕ ਸੰਬੰਧ ਵਪਾਰਕ ਰੂਪ ਧਾਰਨ ਕਰ ਜਾਂਦੇ ਹਨ ਤੇ ਮਾਨੌਵੀ ਭਾਵਨਾਵਾਂ ਕੁੰਠਿਤ ਹੋ ਜਾਂਦੀਆਂ ਹਨ ਤੇ ਇਹ ਮਨੁੱਖਾ ਜਨ ਬਿਰਥੀ ਜੂਨ ਬਣ ਕੇ ਰਹਿ ਜਾਂਦੀ ਹੈ।

ਜਦੋਂ ਲੇਖਕ ਸਾਹਿਤ ਨੂੰ ਕਿਸੇ ਸਿਧਾਂਤ ਦੀ ਵਿਆਖਿਆ ਜਾਂ ਪਰਚਾਰ ਲਈ ਵਰਤਦਾ ਹੈ ਤਾਂ ਕਹਾਣੀ ਭਾਵ-ਬੋਧ ਦੇ ਕਿਸੇ ਨਵੇਂ ਧਰਾਤਲ, ਸੌਂਦਰਯ-ਬੋਧ ਦੇ ਕਿਸੇ ਨਵੇਂ ਸਤਰ ਯਥਾਰਥ ਦੇ ਕਿਸੇ ਨਵੇਂ ਅਰਥ ਦੀ ਪਹਿਚਾਣ ਦੀ ਥਾਂ ਕਿਸੇ ਜਾਣੇ ਪਹਿਚਾਣੇ ਸਿਧਾਂਤ ਦੀ ਵਿਆਖਿਆ ਬਣ ਕੇ ਕਲਾ ਪੱਖੋਂ ਊਣੀ, ਪ੍ਰਾਪੇਗੰਡੇ ਦੀ ਪੱਧਰ ਉਤੇ ਹੀ ਰਹਿ ਜਾਂਦੀ ਹੈ। ਇਸੇ ਕਾਰਨ ਸਮਾਜਵਾਦੀ ਵਿਚਾਰਧਾਰਾ ਦੇ ਅਧੀਨ ਲਿਖੀਆਂ ਬਹੁਤ ਸਾਰੀਆਂ ਪੰਜਾਬੀ ਕਹਾਣੀਆਂ ਵਕਤੀ ਜਿਹੀਆਂ ਗੱਲਾਂ ਬਣ ਕੇ ਰਹਿ ਗਈਆਂ ਹਨ।

## V

ਵਿਗਿਆਨ ਦੇ ਕਾਰਨ ਕਰਮ-ਨਿਯਮ ਨੇ ਜਦੋਂ ਸਾਰੇ ਪੁਰਾਤਨ ਨਿਯਮਾਂ,

ਕੀਮਤਾਂ, ਸਿਧਾਂਤਾਂ, ਆਦਰਸ਼ਾਂ ਦੀਆਂ ਨੀਂਹਾਂ ਹਿਲਾ ਦਿਤੀਆਂ ਤਾਂ ਆਧੁਨਿਕ ਮਨੁੱਖ ਜੜ੍ਹਹੀਣ ਹੋ ਗਿਆ। ਹੁਣ ਉਸ ਦੇ ਜੀਵਨ ਦਾ ਕੋਈ ਨਿਸ਼ਚਿਤ ਪੱਖ ਨਹੀਂ। ਕੋਈ ਨਿਸ਼ਚਿਤ ਸਿਧਾਂਤ ਨਹੀਂ। ਕਿਸੇ ਕਾਇਦੇ ਕਾਨੂਨ ਦਾ ਉਹ ਪਾਬੰਦ ਨਹੀਂ। ਕਿਸੇ ਖਿਆਲ ਵਿਚਾਰ ਪ੍ਰਤੀ ਉਸ ਨੂੰ ਸ਼ਰਧਾ ਨਹੀਂ। ਨਾ ਕਿਸੇ ਨੈਤਿਕਤਾ ਦਾ ਉਹ ਪਾਲਕ ਹੈ। ਜੀਉਣਾ ਉਸ ਲਈ ਸਿਰਫ ਇੱਕ ਆਦਤ ਹੈ ਤੇ ਅੱਜ ਦੀ ਪੰਜਾਬੀ ਕਹਾਣੀ ਇਸ ਸੱਚ ਨੂੰ ਸਵੀਕਾਰ ਕਰਕੇ ਤਰਦੀ ਹੈ। ਇਸੇ ਲਈ ਕਿਸੇ ਆਦਰਸ਼ ਅਸੂਲ ਦੀ ਖਾਤਿਰ ਪਾਤਰਾਂ ਦਾ ਮੂੰਹ ਮੱਥਾ ਨਹੀਂ ਵਿਗਾੜਿਆ ਜਾਂਦਾ ਸਗੋਂ ਉਨ੍ਹਾਂ ਨੂੰ ਉਨ੍ਹਾਂ ਦੇ ਸੱਚੇ ਰੂਪ ਵਿੱਚ ਹੀ ਪੇਸ਼ ਕੀਤਾ ਜਾਂਦਾ ਹੈ। ਸੱਚ ਤੱਕ ਅੱਪੜਨ ਲਈ ਜਿਸ ਯਥਾਰਥ ਵਿੱਚ ਦੀ ਲੰਘ ਕੇ ਜਾਣਾ ਪੈਂਦਾ ਹੈ ਅੱਜ ਦੀ ਕਹਾਣੀ ਉਸ ਨੂੰ ਵੀ ਸਵੀਕਾਰ ਕਰ ਕੇ ਤੁਰਦੀ ਹੈ। ਇਸ ਪੱਖੋਂ ਡਾ. ਮੋਹਣ ਸਿੰਘ ਦੀਵਾਨਾ ਦਾ ਨਾਂ ਵਿਸ਼ੇਸ਼ ਹੈ। ਸੇਖੋਂ, ਵਿਰਕ, ਸੁਜਾਨ ਸਿੰਘ, ਦੁੱਗਲ, ਦੇਵਿੰਦਰ, ਧੀਰ ਦੀਆਂ ਕੁਝ ਕਹਾਣੀਆਂ ਇਸ ਪੱਖੋਂ ਬੜੀਆਂ ਕਾਮਯਾਬ ਹਨ।

ਆਈਨਸਟਾਈਨ ਦੇ ਦੇਸ ਕਾਲ ਤੇ ਸ਼ਕਤੀ ਸਬੰਧੀ ਵਿਚਾਰਾਂ ਨੇ ਇੱਕ ਨਵੇਂ ਯਥਾਰਥ ਨੂੰ ਜਨਮ ਦਿੱਤਾ। ਸਮੇਂ ਦਾ ਆਧੁਨਿਕ ਸੰਕਲਪ ਦੇਸ਼ ਕਾਲ ਦਾ ਮਿਸ਼ਰਣ ਹੈ। ਇਸ ਅਨੁਸਾਰ ਹਰ ਛਿਣ ਵਿਚ ਸਮੁੱਚਾ ਕਾਲ ਸਮਾਇਆ ਹੋਇਆ ਹੈ। ਇਸ ਲਈ ਮਨੁੱਖ ਇਕੋ ਵੇਲੇ ਤਿੰਨਾਂ ਕਾਲਾਂ ਵਿੱਚ ਜੀ ਰਿਹਾ ਹੁੰਦਾ ਹੈ।

ਆਈਨਸਟਾਈਨ ਦੇ ਸਾਪੇਖਤਾ ਦੇ ਸਿਧਾਂਤ ਨੇ ਜਦੋਂ ਦਸਿਆ ਕਿ ਯਥਾਰਥ ਦਾ ਸਥੂਲ ਰੂਪ ਵੀ ਸਾਪੇਖ ਹੈ ਤਾਂ ਅੱਜ ਦਾ ਕਲਾਕਾਰ ਉਸ ਵਿਚੋਂ ਨਵੇਂ ਰੂਪ, ਨਵੇਂ ਰੰਗ, ਨਵੇਂ ਅਰਥ ਲੱਭਣ ਲੱਗਿਆ। ਇਸ ਤਰ੍ਹਾਂ ਸਤਯੰਮ, ਸ਼ਿਵਮ ਤੇ ਸੁੰਦਰਮ ਵੀ ਅਨਿਕਮੁਖੀ ਹੋ ਗਏ।

ਇਥੇ ਕਹਾਣੀ ਅੱਜ ਦੇ ਉਸ ਮਨੁੱਖ ਦੀ ਕਹਾਣੀ ਹੋ ਕੇ ਤੁਰਦੀ ਹੈ ਜਿਸ ਕੋਲੋਂ ਪ੍ਰਚਲਿਤ ਪ੍ਰਵਾਣਿਤ ਨਿਯਮਾਂ ਆਦਰਸ਼ਾਂ ਦਾ ਰਾਹ ਛੁੱਟ ਜਾਣ ਕਰਕੇ ਹਰ ਘੜੀ ਫੈਸਲੇ ਦੀ ਘੜੀ ਹੋ ਗਈ ਹੈ। ਅਜ ਆਪਣੇ ਫ਼ੈਸਲਿਆਂ ਨੂੰ ਉਹ ਧਰਮ ਸਮਾਜ ਜਾਂ ਕਿਸਮਤ ਕਿਸੇ ਦੇ ਵੀ ਮੱਥੇ ਲਾਕੇ ਸੁਰਖਰੂ ਨਹੀਂ ਹੋ ਸਕਦਾ। ਸਗੋਂ ਹਰ ਫ਼ੈਸਲੇ ਦੀ ਜ਼ਿੰਮੇਦਾਰੀ ਉਸ ਦੀ ਆਪਣੀ ਹੁੰਦੀ ਹੈ। ਜਦੋਂ ਹਰ ਗੱਲ ਦੀ ਜ਼ਿੰਮੇਦਾਰੀ ਉਸ ਦੀ ਆਪਣੀ ਹੈ ਫਿਰ ਉਹ ਗੈਰ-ਜ਼ਿੰਮੇਦਾਰ ਕਿਵੇਂ ਬਣੇ ? ਇਉਂ ਹੀ ਕੁਝ ਅੱਜ ਦਾ ਮਨੁੱਖ ਬਿਨਾਂ ਆਦਰਸ਼ਾਂ ਤੋਂ ਆਦਰਸ਼ਵਾਦੀ ਹੋਕੇ ਜੀਉਂ ਰਿਹਾ ਹੈ।

ਬਾਹਰੀ ਵਿਕਾਸ ਦਾ ਸਿੱਟਾ ਜਦੋਂ ਮਨੁੱਖ ਨੇ ਸੰਸਾਰ ਯੁੱਧਾਂ ਦੀ ਸ਼ਕਲ ਵਿੱਚ ਦੇਖਿਆ ਤਾਂ ਇਸ ਤੋਂ ਭੈ ਭੀਤ ਹੋ ਉਸ ਦਾ ਭਵਿਸ਼ ਵਿਚੋਂ ਵਿਸ਼ਵਾਸ ਉੱਡ ਗਿਆ। ਅਗਲੇ ਪਲ ਦਾ ਵੀ ਉਸ ਨੂੰ ਵਿਸਾਹ ਨਾ ਰਿਹਾ। ਸੋ, ਹਰ ਪਲ ਹੀ ਉਸ ਲਈ ਮਹੱਤਤਾ ਵਾਲਾ ਬਣ ਗਿਆ। ਉਹ ਉਸੇ ਪਲ ਵਿੱਚ ਸਿਮਟਕੇ ਜੀਊਣ ਦੀ ਕੋਸ਼ਿਸ਼ ਕਰਨ ਲਗਿਆ। ਅਜਿਹੇ ਪਲਾਂ ਨੂੰ ਸੰਸਾਰ ਪ੍ਰਸਿਧ ਲੇਖਕ ਦੋਸਤੋਵਸਕੀ ਤੇ ਲੇਖਕਾ ਵਰਜੀਨੀਆ ਵੂਲਫ ਵੀ ਆਪਣੀਆਂ ਲਿਖਤਾਂ ਵਿੱਚ ਫੜਨ ਦੀ ਕੋਸ਼ਿਸ਼ ਕਰਦੇ ਹਨ।

ਇਸ ਤਰ੍ਹਾਂ ਪੰਜਾਬੀ ਕਹਾਣੀ ਵੀ ਜ਼ਿੰਦਗੀ ਦੀ ਇੱਕ ਕਾਤਰ ਪੇਸ਼ ਕਰਨ ਦੀ ਥਾਂ ਹੁਣ ਵਕਤ ਦੀ ਇੱਕ ਕਾਤਰ ਪੇਸ਼ ਕਰਨ ਵਲ ਹੋ ਗਈ। ਅਜ ਦੀਆਂ ਬਹੁਤ ਸਾਰੀਆਂ ਕਹਾਣੀਆਂ ਟੁੱਟ ਰਹੇ, ਬਿਖਰ ਰਹੇ, ਸੜ ਰਹੇ, ਵਗ ਰਹੇ, ਵਕਤ ਦੇ ਛਿਣ ਪ੍ਰਭਾਵਾਂ ਨੂੰ ਜਦੋਂ ਉਨ੍ਹਾਂ ਦੇ ਧੁੰਧਲੇ, ਨਚਦੇ ਤੇ ਵਗਦੇ ਰੂਪ ਵਿਚ ਸਾਡੇ ਸਾਹਮਣੇ ਸਾਕਾਰ ਕਰਦੀਆਂ ਹਨ ਤਾਂ ਲੇਖਕ ਨੂੰ ਸ਼ਬਦਾਂ ਦੇ ਰੰਗ, ਰੂਪ, ਸੁਭਾ, ਸੁਰ, ਤਾਲ, ਚਿੰਨ੍ਹ, ਚਿਤਰ, ਤੇ ਚਰਿਤਰ, ਦੀ ਬਾਹ ਪਾਕੇ, ਉਨ੍ਹਾਂ ਅੰਦਰੋਂ ਸੱਤੀਆਂ ਸੰਭਾਵਨਾਵਾਂ ਜਗਾਕੇ ਤੁਰਨਾ ਪੈਂਦਾ ਹੈ। ਇਸ ਤਰ੍ਹਾਂ ਕਰਦਾ ਹੋਇਆ ਅੱਜ ਦਾ ਕਹਾਣੀਕਾਰ ਚਿਤਰਕਾਰੀ, ਸੰਗੀਤ, ਨ੍ਰਿਤਕਲਾ ਤੇ ਕਵਿਤਾ ਦੇ ਨੇੜੇ ਜਾਂਦਾ ਦਿਸਦਾ ਹੈ। ਇਸ ਪੱਖੋਂ ਕਰਤਾਰ ਸਿੰਘ ਦੁੱਗਲ, ਸੁਖਬੀਰ, ਸੁਰਜੀਤ ਸਿੰਘ ਸੇਠੀ, ਜਗਜੀਤ ਸਿੰਘ ਆਹੂਜਾ, ਮਹਿੰਦਰ ਸਿੰਘ ਜੋਸ਼ੀ, ਅਜੀਤ ਕੌਰ, ਗੁਰਦਿਆਲ ਸਿੰਘ ਦੀਆਂ ਕਹਾਣੀਆਂ ਵਿਚੋਂ ਉਦਾਹਰਣ ਦਿੱਤੇ ਜਾ ਸਕਦੇ ਹਨ।

ਸਾਰੀਆਂ ਕਦਰਾਂ ਕੀਮਤਾਂ ਦੀ ਪਕੜ ਢਿੱਲੀ ਪੈ ਜਾਣ ਕਰਕੇ, ਅੱਜ ਸ੍ਵੈ ਤੇ ਸਮਾਜ ਵਿਚਲੇ ਵਿਰੋਧ ਦੇ ਘਟ ਜਾਣ ਕਰਕੇ ਮਨੁੱਖ ਦੇ ਸ੍ਵੈ ਦੀ ਆਪਣੇ ਸ੍ਵੈ ਨਾਲ ਸਿੱਧੀ ਟੱਕਰ ਹੋ ਗਈ ਹੈ। ਇਸੇ ਲਈ ਅੱਜ ਦੇ ਬਹੁਤ ਸਾਰੇ ਪੰਜਾਬੀ ਕਹਾਣੀਕਾਰ ਮਨੁੱਖ ਦੇ ਸ੍ਵੈ ਤੇ ਸਮਾਜ ਵਿਚਲੇ ਵਿਰੋਧ ਨੂੰ ਹੀ ਨਹੀਂ ਦੇਖਦੇ ਸਗੋਂ ਸ੍ਵੈ ਦੇ ਸ੍ਵੈ ਨਾਲ ਫਰੇਬ ਨੂੰ ਵੀ ਪਹਿਚਾਣਦੇ ਹਨ। ਉਨ੍ਹਾਂ ਨੂੰ ਪਤਾ ਹੈ ਕਿ ਮਨੁਖ ਦਾ ਸਭ ਤੋਂ ਵੱਡਾ ਦੁਸ਼ਮਨ ਉਹ ਆਪ ਹੈ। ਅਸਤਿਤਵ-ਵਾਦੀਆਂ ਨੇ ਵੀ ਦੱਸਿਆ ਹੈ ਕਿ ਮਨੁੱਖ ਆਪਣੇ ਆਪ ਨਾਲ ਸਮਝੌਤਾ ਕੀਤੇ ਬਿਨਾਂ ਸੰਸਾਰ ਨਾਲ ਸਮਝੌਤਾ ਨਹੀਂ ਕਰ ਸਕਦਾ।

ਮਨੁੱਖ ਦੇ ਅੰਦਰਲੇ ਤੇ ਬਾਹਰਲੇ ਜਗਤ ਵਿੱਚ ਸੰਤੁਲਨ ਲੱਭਣ ਲਈ ਮਨੋਵਿਗਿਆਨ ਨੇ ਬੜਾ ਹਿੱਸਾ ਪਾਇਆ। ਮਨੋਵਿਗਿਆਨੀ ਫਰਾਇਡ, ਯੁੰਗ,

ਪਾਵਲੋਵ, ਵਾਟਸਨ ਆਦਿ ਨੇ ਮਨੁੱਖ ਦੇ ਪ੍ਰਚਲਿਤ ਰਵਾਇਤੀ ਆਪੇ ਦੀਆਂ ਛਿਲੜਾਂ ਲਾਹਕੇ ਉਸਨੂੰ ਉਸਦੇ ਅਤਿ ਸੱਚੇ ਨੰਗੇ ਰੂਪ ਵਿੱਚ ਸਾਡੇ ਸਾਹਮਣੇ ਲਿਆਂਦਾ। ਇਸ ਤਰ੍ਹਾਂ ਹੋਂਦ ਦੇ ਕਈ ਨਵੇਂ ਧਰਾਤਲਾਂ ਦਾ ਪਹਿਲੀ ਵਾਰੀ ਚੇਤਨ ਰੂਪ ਵਿੱਚ ਮਨੁੱਖ ਨੂੰ ਇਹਸਾਸ ਹੋਇਆ। ਮਨੁੱਖ ਆਪਣੀ ਹੋਂਦ ਦੇ ਇਨ੍ਹਾਂ ਅਨਿਕ-ਮੁਖੀ ਆਪਿਆਂ ਨੂੰ ਦੁਰਕਾਰਨ ਦੀ ਥਾਂ ਪਹਿਚਾਨਣ ਲੱਗਿਆ। ਉਹ ਆਪਣੇ ਇਸ ਨੰਗੇਜ ਤੋਂ ਸ਼ਰਮਸਾਰ ਨਹੀਂ ਕਿਉਂਕਿ ਮਨੋਵਿਗਿਆਨ ਨੇ ਜਦੋਂ ਗੁਨਾਹਗਾਰ ਨੂੰ ਬੀਮਾਰ ਦੱਸਿਆ ਤਾਂ ਸਾਰੀਆਂ ਮਨੁੱਖੀ ਕੀਮਤਾਂ ਨੂੰ ਨਵੇਂ ਸਿਰਿਓਂ ਸੋਚਣ ਵਿਚਾਰਨ ਦੀ ਲੋੜ ਪੈ ਗਈ।

ਪੁਰਾਣੀਆਂ ਬੋਦੀਆਂ ਤੇ ਨਿਕੰਮੀਆਂ ਹੋ ਚੁੱਕੀਆਂ ਨੈਤਿਕ ਮਾਨਤਾਵਾਂ ਦਾ ਵਿਰੋਧ ਕਰਨ ਲਈ ਮੱਧਵਰਗੀ ਜੀਵ ਨੇ ਮਨੋਵਿਗਿਆਨ ਦਾ ਰਾਹ ਲਿਆ ਜਿਹੜਾ ਜੀਵਨ ਨੂੰ ਉਸਦੇ ਕੁਦਰਤੀ ਰੂਪ ਵਿੱਚ ਸਵੀਕਾਰ ਕਰਨ ਦੀ ਸਿਫ਼ਾਰਸ਼ ਕਰਦਾ ਸੀ।

ਅੱਜ ਦੀ ਪੰਜਾਬੀ ਕਹਾਣੀ ਇਹ ਸਭ ਅਸਰ ਪ੍ਰਤੱਖ ਤੌਰ ਉਤੇ ਕਬੂਲਦੀ ਦਿਸਦੀ ਹੈ। ਕਰਤਾਰ ਸਿੰਘ ਦੁੱਗਲ ਇਸ ਪੱਖੋਂ ਮੋਹਰੀ ਹੈ ਜਿਸ ਨੇ ਮਨੋਵਿਗਿਆਨਕ ਤਜਰਬਿਆਂ ਨੂੰ ਆਪਣੀਆਂ ਬਹੁਤ ਸਾਰੀਆਂ ਕਹਾਣੀਆਂ ਦਾ ਆਧਾਰ ਬਣਾਇਆ। ਕਰਤਾਰ ਸਿੰਘ ਦੁੱਗਲ ਤੋਂ ਬਿਨਾਂ ਸੰਤ ਸਿੰਘ ਸੇਖੋਂ, ਕੁਲਵੰਤ ਸਿੰਘ ਵਿਰਕ, ਦੇਵਿੰਦਰ, ਸੁਖਬੀਰ, ਅੰਮ੍ਰਿਤਾ ਪ੍ਰੀਤਮ, ਮਹਿੰਦਰ ਸਿੰਘ ਜੋਸ਼ੀ, ਮਹਿੰਦਰ ਸਿੰਘ ਸਰਨਾ ਆਦਿ ਦੀਆਂ ਕਹਾਣੀਆਂ ਵਿੱਚ ਮਨੁੱਖ ਦੇ ਸ੍ਵੈ ਨਾਲ ਤੇ ਪਰ ਨਾਲ ਸੰਬੰਧਾਂ ਦੇ ਅਨੇਕ ਸਤਰਾਂ, ਇਨ੍ਹਾਂ ਸਤਰਾਂ ਦੇ ਪਿਛੋਕੜ ਵਿੱਚ ਖਲੋਤੀਆਂ ਤਾਕਤਾਂ ਦੇ ਜ਼ਿਕਰ ਤੋਂ ਚੋਖੀ ਮਨੋਵਿਗਿਆਨਕ ਵਾਕਫ਼ੀ ਦਾ ਪਤਾ ਲਗਦਾ ਹੈ।

ਇਸ ਤਰ੍ਹਾਂ ਅੱਜ ਦਾ ਲੇਖਕ ਇਸ ਆਰਥਿਕ ਤੰਗੀ, ਭਾਈਚਾਰਕ ਇਕੱਲਤਾ, ਆਦਰਸ਼ਾਂ ਦੀ ਅਣਹੋਂਦ ਦੇ ਯੁੱਗ ਵਿੱਚ ਮਨੁੱਖ ਨੂੰ ਇਕ ਹੋਰ ਦੁਨੀਆਂ ਵੱਲ ਲੈ ਜਾਂਦਾ ਹੈ, ਜਿਸ ਦੁਨੀਆ ਦਾ ਫ਼ਿਲਾਸਫ਼ਰ, ਅਧਿਆਤਮਵਾਦੀ ਤੇ ਰਹੱਸਵਾਦੀ ਪਹਿਲਾ ਆਪਣੀ ਦਿੱਭ ਦ੍ਰਿਸ਼ਟੀ ਦੇ ਆਧਾਰ ਉਤੇ ਜ਼ਿਕਰ ਕਰਦੇ ਹੁੰਦੇ ਸਨ। ਉਹ ਉਹਨੂੰ ਵਿਗਿਆਨਕ ਪੱਧਰ ਉਤੇ ਲਿਆ ਕੇ ਸਮਝਣ ਗੋਚਰੀ ਵਿਖਾਉਂਦਾ ਹੈ। ਲੇਖਕ ਮਨੁੱਖੀ ਹੋਂਦ ਦੀਆਂ ਅਨੇਕਾਂ ਨਿਵਾਣਾਂ ਦਾ ਜ਼ਿਕਰ ਵੀ ਕਰਦਾ ਹੈ ਜਿਸ ਕਰਕੇ ਕਹਾਣੀਆਂ ਵਿੱਚ ਕੋੜ੍ਹੇ, ਖੰਡਿਤ, ਰੋਗੀ ਤੇ ਮਨਫ਼ੀ ਪਾਤਰ ਵੀ ਆ ਜਾਂਦੇ ਹਨ।

ਮਨੁੱਖ ਨੂੰ ਉਸਦੇ ਅੰਦਰਲੀਆਂ ਤੇ ਬਾਹਰਲੀਆਂ ਮਜਬੂਰੀਆਂ ਤੋਂ ਮੁਕਤ

ਕਰਵਾਣ ਲਈ, ਆਪਣੇ ਆਪ ਵਿਚੋਂ ਪਨਾਹ ਢੂੰਡਣ ਜੋਗਾ ਬਣਾਉਣ ਲਈ ਇਸ ਨਿਰਅਰਥਕ ਹੁੰਦੀ ਜਾ ਰਹੀ ਹੋਂਦ ਨੂੰ ਅਰਥ ਦੇਣ ਲਈ ਆਤਮ ਤੇ ਅਨਾਤਮ ਵਿਚ ਇਕਸੁਰਤਾ ਟੋਲਣ ਲਈ, ਮਨੁੱਖ ਦੇ ਸੁਪਨਿਆਂ ਨੂੰ ਸੱਚ ਤੱਕ ਲੈ ਜਾਣ ਲਈ ਅੱਜ ਦੀ ਕਹਾਣੀ ਮਨੁੱਖੀ ਹੋਂਦ ਦੇ ਉਚੇ ਨੀਵੇਂ ਸਭ ਧਰਾਤਲਾਂ ਦੀ ਪਹਿਚਾਣ ਕਰਵਾਣ ਦੀ ਕੋਸ਼ਿਸ਼ ਕਰਦੀ ਹੈ।

ਇਸ ਤਰ੍ਹਾਂ ਕਹਾਣੀ ਜਦੋਂ ਅਨੇਕ-ਅਰਥੀ ਮਨੁੱਖ ਦੀ ਕਹਾਣੀ ਕਹਿੰਦੀ ਹੈ ਤਾਂ ਉਹ ਪੂਰਨ ਪ੍ਰਗਟਾਉ ਦੀ ਖ਼ਾਤਿਰ ਚਿੰਨ੍ਹਾਂ, ਸੰਕੇਤਾਂ, ਪ੍ਰਤੀਕਾਂ, ਰੇਖਾ ਚਿਤਰ, ਡਾਇਰੀ, ਰਿਪੋਰਟ, ਕਾਵਿ-ਕਲਾ, ਸੰਗੀਤ, ਚਿਤਰਕਲਾ ਦੀਆਂ ਵਿਸ਼ਿਸ਼ਤਾਵਾਂ ਅਪਣਾਉਣ ਵੱਲ ਹੋ ਜਾਂਦੀ ਹੈ। ਜ਼ਿੰਦਗੀ ਦੇ ਠਿੱਕ ਸੁੱਕ ਨੂੰ ਉਸਦੇ ਸੁਭਾਵਕ ਵਗਦੇ ਰੂਪ ਵਿੱਚ ਪ੍ਰਗਟਾਉਣ ਲਈ ਜੇਮਜ਼ ਜਾਇਸ, ਡੀ. ਐਚ. ਲਾਰੈਂਸ, ਹੈਮਿੰਗਵੇ, ਡੋਰੋਥੀ ਰਿਚਰਡਸਨ ਤੇ ਵਰਜੀਨੀਆ ਵੂਲਫ ਵਾਂਗ ਲੇਖਕਾਂ ਨੂੰ ਅਨੇਕਾਂ ਵਾਰੀ ਸ਼ਬਦਾਂ ਦੇ ਪ੍ਰਚਲਿਤ ਅਰਥ ਤੋੜ ਕੇ ਉਨ੍ਹਾਂ ਵਿੱਚ ਨਵੇਂ ਅਰਥ ਭਰਨੇ ਪੈਂਦੇ ਹਨ। ਸ਼ਬਦਾਂ ਦੇ ਸੁਭਾ, ਸੁਰਾਂ, ਸੰਬੰਧਾਂ ਚਿਤਰਾਂ ਤੇ ਅਰਥਾਂ ਦਾ ਪੂਰਾ ਖ਼ਿਆਲ ਰਖਕੇ ਉਨ੍ਹਾਂ ਨੂੰ ਵਰਤਣਾ ਪੈਂਦਾ ਹੈ।

ਡਾਰਵਿਨ ਦੇ ਵਿਕਾਸਵਾਦੀ ਸਿਧਾਂਤ ਦੇ ਮਨੁੱਖ ਦੇ ਰੱਬੀ ਰੂਪ ਵਾਲੇ ਵਿਸ਼ਵਾਸ ਨੂੰ ਤੋੜਿਆ ਤੇ ਉਸਦਾ ਰਿਸ਼ਤਾ ਪਸ਼ੂ ਜਗਤ ਨਾਲ ਜਾ ਗੰਢਿਆ। ਪਹਿਲੀ ਵਾਰੀ ਮਨੁੱਖ ਨੂੰ ਆਪਣੇ ਅੰਦਰ ਵਸਦੇ ਪਸ਼ੂ ਦੀ ਸਿਆਣ ਆਉਣ ਲੱਗੀ। ਪੰਜਾਬੀ ਵਿੱਚ ਅਨੇਕਾਂ ਕਹਾਣੀਆਂ ਮਨੁੱਖ ਦੇ ਪਸ਼ੂ ਰੂਪ ਦੀ ਗੱਲ ਕਰਦੀਆਂ ਹਨ, ਪੰਜਾਬੀ ਵਿੱਚ ਅਨੇਕਾਂ ਕਹਾਣੀਆਂ ਮਨੁੱਖ ਦੇ ਪਸ਼ੂ ਰੂਪ ਦੀ ਗੱਲ ਕਰਦੀਆਂ ਹਨ। ਤੇ ਦਸਦੀਆਂ ਹਨ ਕਿ ਜਦੋਂ ਵੀ ਮਨੁੱਖ ਅੰਦਰਲਾ ਪਸ਼ੂ ਬਲਵਾਨ ਹੋ ਜਾਂਦਾ ਹੈ ਤਾਂ ਉਹ ਸਦੀਆਂ ਦੀਆਂ ਸਭਿਆਚਾਰਕ, ਅਖਲਾਕੀ ਤੇ ਸਾਂਸਕ੍ਰਿਤਿਕ ਪ੍ਰਾਪਤੀਆਂ ਨੂੰ ਕਿਵੇਂ ਪੈਰਾਂ ਥੱਲੇ ਮਧੋਲ ਦਿੰਦਾ ਹੈ। ਲੋਚਨ ਬਖਸ਼ੀ ਦੀ ਕਹਾਣੀ 'ਇੱਕ ਬਕਰੀ ਇਕ ਤੀਵੀਂ', ਮਹਿੰਦਰ ਸਿੰਘ ਸਰਨਾ ਦੀ 'ਲਧੇ ਵਾਲਾ ਵੜੈਚ', ਕਰਤਾਰ ਸਿੰਘ ਦੁੱਗਲ ਦੀ 'ਡੰਗਰ' ਆਦਿ ਕੁਝ ਕੁ ਉਦਾਹਰਣ ਹਨ।

## VI

ਸਮਾਜਕ ਤੌਰ ਤੇ ਅੱਜ ਦਾ ਮਨੁੱਖ ਬੜੇ ਸੰਕਟ ਵਿੱਚ ਹੈ। ਗਿਆਨ, ਵਿਗਿਆਨ ਤੇ ਮਨੋਵਿਗਿਆਨ ਨੇ ਉਸਦੀਆਂ ਸਾਰੀਆਂ ਕਦਰਾਂ ਕੀਮਤਾਂ ਦੀਆਂ ਜੜ੍ਹਾਂ ਹਿਲਾਂ ਦਿੱਤੀਆਂ ਹਨ। ਨਵੀਆਂ ਕਦਰਾਂ ਕੀਮਤਾਂ ਵਿੱਚ ਅਜੇ ਉਸਦਾ ਵਿਸ਼ਵਾਸ ਨਹੀਂ ਬੱਝਿਆ। ਇਸ ਲਈ ਉਸ ਕੋਲ ਕੋਈ ਨੀਯਤ ਰਾਹ ਨਹੀਂ।

ਕੋਈ ਪ੍ਰਵਾਨਿਤ ਮਾਨ ਦੰਡ ਨਹੀਂ। ਅੱਜ ਉਸਦਾ ਧਰਮ, ਸਮਾਜ, ਰੱਬ—ਇਥੋਂ ਤੱਕ ਕਿ ਆਪਣੇ ਆਪ ਵਿੱਚੋਂ ਵੀ ਵਿਸ਼ਵਾਸ ਜਾਂਦਾ ਰਿਹਾ ਹੈ। ਕਰਤਾਰ ਸਿੰਘ ਦੁੱਗਲ ਦੀ ਕਹਾਣੀ 'ਭਾਬੀ ਮੈਨਾ' ਅਜਿਹੀ ਹੀ ਹੋਂਦ ਪ੍ਰਤੀਕ ਹੈ। ਸੁਖਬੀਰ ਦੀ ਕਹਾਣੀ 'ਦ੍ਰਿਗ-ਤ੍ਰਿਸ਼ਨਾ' ਵੀ ਕੁਝ ਇਹੋ ਜਿਹੀ ਹੀ ਗੱਲ ਕਰਦੀ ਹੈ।

ਜੇ ਗੱਲ ਇਥੇ ਹੀ ਮੁੱਕ ਜਾਵੇ ਤਾਂ ਠੀਕ ਨਹੀਂ। ਕਹਾਣੀਕਾਰਾਂ ਨੇ ਜ਼ਿੰਦਗੀ ਦੇ ਤਪਦੇ ਰਾਹਾਂ ਦਾ ਹੀ ਜ਼ਿਕਰ ਨਹੀਂ ਕਰਨਾ ਹੁੰਦਾ ਸਗੋਂ ਇਨ੍ਹਾਂ ਰਾਹਾਂ ਉਤੇ ਉੱਗੇ ਉਨ੍ਹਾਂ ਬਿਰਛਾਂ ਤੋਂ ਵੀ ਚੇਤੰਨ ਕਰਵਾਣਾ ਹੁੰਦਾ ਹੈ ਜਿਨ੍ਹਾਂ ਹੇਠਾਂ ਪਲ ਦੋ ਪਲ ਸੁਸਤਾਕੇ ਮਨੁੱਖ ਨੇ ਇਨ੍ਹਾਂ ਤਪਦੇ ਰਾਹਾਂ ਉਤੇ ਤੁਰਨਾ ਹੁੰਦਾ ਹੈ ਤੇ ਇਨ੍ਹਾਂ ਤੋਂ ਪਾਰ ਕਿਤੇ ਅਪੜਨਾ ਹੁੰਦਾ ਹੈ।

ਅੱਜ ਦੀ ਕਹਾਣੀ ਮਨੁੱਖ ਨੂੰ ਹੈਰਾਨ ਕਰਨ ਲਈ ਉਸਦੀ ਉਤਸੁਕਤਾ ਜਗਾਣ ਲਈ, ਅਸਾਧਾਰਨ ਪਾਤਰ, ਅਸਾਧਾਰਣ ਘਟਨਾਵਾਂ, ਲੱਭ ਲੱਭ ਕੇ ਨਹੀਂ ਲਿਆਉਂਦੀਆਂ ਸਗੋਂ ਉਹ ਸਾਧਾਰਣ ਮਨੁੱਖ ਦੀ ਸਾਧਾਰਣ ਜ਼ਿੰਦਗੀ ਦੀ ਹੀ ਗੱਲ ਕਰਦੀ ਹੈ। ਦੇਵਿੰਦਰ ਦੀ ਕਹਾਣੀ 'ਬੋਰ', ਨੌਰੰਗ ਸਿਘ ਦੀ 'ਮੁਰਕੀਆਂ', ਸੰਤ ਸਿੰਘ ਸੇਖੋਂ ਦੀ 'ਪੇਮੀ ਦੇ ਨਿਆਣੇ' ਇਸ ਗੱਲ ਦਾ ਵਧੀਆ ਪਰਮਾਣ ਹਨ।

ਇਹ ਅੱਜ ਦੇ ਕਹਾਣੀਕਾਰ ਦੇ ਹੀ ਹਿੱਸੇ ਆਇਆ ਹੈ ਕਿ ਉਹ ਵਰਤਮਾਨ ਕਦਰਾਂ ਕੀਮਤਾਂ ਦੀ ਆਲੋਚਨਾ ਕਰਦਾ ਹੋਇਆ, ਵਕਤ ਅਨੁਸਾਰ ਇਨ੍ਹਾਂ ਨੂੰ ਬਦਲਣ ਦੀ ਸਿਫ਼ਾਰਸ਼ ਵੀ ਕਰਦਾ ਹੈ; ਸਿਫ਼ਾਰਸ਼ ਹੀ ਨਹੀਂ ਕਰਦਾ ਸਗੋਂ ਕਦੇ ਕਦੇ ਇਨ੍ਹਾਂ ਦੀ ਨਿਰਅਰਥਕਤਾ ਤੋਂ ਘਬਰਾ ਕੇ ਸਾਨੂੰ ਵਿਦਰੋਹ ਤੱਕ ਵੀ ਲਿਜਾਂਦਾ ਹੈ। ਇਹ ਭਾਵਨਾ ਆਧੁਨਿਕ ਪੰਜਾਬੀ ਕਹਾਣੀਕਾਰਾਂ ਵਿਚੋਂ ਸੰਤ ਸਿੰਘ ਸੇਖੋਂ ਵਿੱਚ ਵਧੇਰੇ ਪ੍ਰਬਲ ਹੈ। ਉਹ ਆਪਣੀ ਪੁਸਤਕ 'ਅੱਧੀਵਾਟ' ਦੀ ਭੂਮਿਕਾ ਵਿੱਚ ਲਿਖਦਾ ਹੈ, 'ਮੈਂ ਆਪਣੇ ਪਾਠਕਾਂ ਅੱਗੇ ਅਜਿਹੇ ਕਿਰਤੀ ਕਿਰਸਾਣ ਤੇ ਚਿਤਰ ਨਹੀਂ ਰਖਣਾ ਚਾਹੁੰਦਾ ਜਿਹੜੇ ਉਨ੍ਹਾਂ ਪਾਸੋਂ ਦਇਆ ਦੀ ਮੰਗ ਕਰਨ......ਮੈਨੂੰ ਆਸ ਉਨ੍ਹਾਂ ਲੋਕਾਂ ਤੋਂ ਹੈ ਜੋ ਆਪਣਾ ਭੁੱਖਾ ਢਿੱਡ ਘੁਟਕੇ ਆਪਣੇ ਪਾਟੇ ਕਪੜਿਆਂ ਨੂੰ ਸੀ ਕੇ, ਟਾਕੀਆਂ ਲਾ ਕੇ ਵੀ ਆਪਣਾ ਨੰਗ ਢਕਦੇ ਹਨ, ਪਰ ਜੋ ਅਜਿਹਾ ਕਰਦੇ ਹੋਏ ਦੰਦ ਵੱਟਕੇ ਆਪਣੇ ਦੁਸ਼ਮਣਾਂ ਵੱਲ ਕਿਸੇ ਪੱਕੇ ਇਰਾਦੇ ਨਾਲ ਤਕਦੇ ਹਨ। ਜਿਨ੍ਹਾਂ ਦੇ ਮਨਾਂ ਵਿਚ ਰੋਸ ਹੈ, ਰੋਹ ਹੈ ਤੇ ਜੋ ਮਰਦੇ ਢਹਿੰਦੇ ਆਪਣੇ ਦੁਸ਼ਮਣਾਂ ਉਤੇ ਵਾਰ ਕਰਦੇ ਹਨ।

ਇਸ ਭਾਂਤ ਦੇ ਵਿਦਰੋਹ ਵੱਲ ਕਦੇ ਜ਼ਾਹਰਾ ਤੇ ਕਦੇ ਸੰਕੇਤ ਰੂਪ ਵਿੱਚ ਸਾਡੇ ਸਾਰੇ ਹੀ ਕਹਾਣੀਕਾਰ ਇਸ਼ਾਰਾ ਕਰਦੇ ਹਨ। ਅੰਮ੍ਰਿਤਾ ਪ੍ਰੀਤਮ ਦੀ ਕਹਾਣੀ

'ਕੰਜਕ' ਅਜਿਹੇ ਹੀ ਇੱਕ ਵਿਦਰੋਹ ਨੂੰ ਬੜੇ ਕਲਾਮਈ ਢੰਗ ਨਾਲ ਸਾਡੇ ਸਾਹਮਣੇ ਲਿਆਉਂਦੀ ਹੈ।

ਇਸ ਵਿਦਰੋਹ ਵਿੱਚ ਕੀ ਕੁਝ ਮਨੁੱਖ ਭੰਨਦਾ ਤੋੜਦਾ ਹੈ ਤੇ ਕੀ ਕੁਝ ਉਸ ਦਾ ਆਪਣਾ ਟੁੱਟ ਭੱਜ ਜਾਂਦਾ ਹੈ, ਤੱਦ ਜਾ ਕੇ ਅੱਜ ਦੀ ਕਹਾਣੀ ਇਸ ਟੁੱਟ ਭੱਜ ਉਤੇ ਕੋਈ ਸਾਬਤ ਸੁਪਨਾ ਉਸਾਰਨ ਦੀ ਕੋਸ਼ਿਸ਼ ਵੀ ਕਰਦੀ ਹੈ। ਉਹ ਪਾਠਕ ਨੂੰ ਅਜਿਹੇ ਅਨੁਭਵ ਵਿਚੋਂ ਦੀ ਲੰਘਾਉਂਦੀ ਹੈ ਜਿਹੜਾ ਉਸ ਦੇ ਮਨ ਦਾ ਕੂੜਾ ਕਰਕਟ ਹੂੰਝ ਕੇ ਕੁਝ ਚੰਗਾ ਚੋਖਾ ਰੱਖਣ ਲਈ ਥਾਂ ਬਣਾਂਦਾ ਹੈ। ਚੰਗੀ ਕਹਾਣੀ ਸਿਰਫ਼ ਇੰਦਰਿਆਵੀ ਸੁੱਖ ਉਤੇ ਹੀ ਨਹੀਂ ਖੜ੍ਹ ਜਾਂਦੀ ਸਗੋਂ ਪਾਠਕ ਨੂੰ ਰੂਹਾਨੀ ਤੌਰ ਉਤੇ ਬਦਲਕੇ ਉਸਦੀ ਕਾਇਆ ਕਲਪ ਕਰਦੀ ਹੈ।

ਇਸ ਤਰ੍ਹਾਂ ਦੀ ਕਾਇਆ ਕਲਪ ਤੋਂ ਪਿਛੋਂ ਉਹ ਜੀਵਨ ਤੇ ਜਗਤ ਨਾਲ ਆਪਣੇ ਰਿਸ਼ਤੇ ਨਵੇਂ ਸਿਰਿਓਂ ਸਿਰਜਦਾ ਤੇ ਵਿਉਂਤਦਾ ਹੈ, ਜਿਹੜੇ ਵਧੇਰੇ ਸੱਚੇ, ਵਧੇਰੇ ਤੰਦਰੁਸਤ ਤੇ ਵਧੇਰੇ ਖੂਬਸੂਰਤ ਹੁੰਦੇ ਹਨ।

## VII

ਪੰਜਾਬੀ ਕਹਾਣੀ ਭਾਵੇਂ ਕਾਫ਼ੀ ਮੰਜ਼ਿਲ ਤੈ ਕਰਕੇ ਇਨ੍ਹਾਂ ਆਧੁਨਿਕ ਝੁਕਾਵਾਂ ਦੀ ਧਾਰਨੀ ਬਣੀ ਹੈ ਫਿਰ ਵੀ ਕੁਝ ਪਾਸੇ ਹਨ ਜਿਨ੍ਹਾਂ ਵਲ ਆਧੁਨਿਕ ਕਹਾਣੀ-ਕਾਰ ਨੂੰ ਧਿਆਨ ਦੇਣ ਦੀ ਲੋੜ ਹੈ।

ਅਜੇ ਵੀ ਜਰਮਨ ਲੇਖਕ ਹਰਮਨ ਹੈਸ (Herman Hasse) ਤੇ ਭਾਰਤੀ ਲੇਖਕ ਰਾਜ ਰਾਓ ਵਰਗੇ ਰੂਹ ਦੀ ਭਾਲ ਦੀਆਂ ਕਹਾਣੀਆਂ ਲਿਖਣ ਵਾਲੇ ਲੇਖਕ ਪੰਜਾਬੀ ਕਹਾਣੀ ਕੋਲ ਨਹੀਂ ਹਨ।

ਇਹ ਅਜੇ ਵੀ ਐਚ. ਜੀ. ਵੈਲਜ਼ (H. G. Wells) ਵਰਗੇ ਵਿਗਿਆਨਕ ਗਲਪਕਾਰ ਨੂੰ ਲੱਭਦੀ ਹੈ।

ਇਹ ਅਜੇ ਵੀ ਆਸਟਰੀਆ ਦੇ ਲੇਖਕ ਕਾਫ਼ਕਾ (Kafka) ਤੇ ਸਵੀਡਨ ਦੇ ਪਾਰ ਲਾਗਰ ਕਵਿਸਟ (Par Lager Kvist) ਵਰਗੇ ਕਥਾ ਨਿਰਮਾਤਾ (Parable maker) ਨੂੰ ਭਾਲਦੀ ਹੈ।

ਅੱਜ ਦੀ ਪੰਜਾਬੀ ਕਹਾਣੀ ਕਿਸੇ ਜਰਮਨ ਲੇਖਕ ਥਾਮਸ ਮਾਨ (Thomas Mann), ਰੂਸੀ ਲੇਖਕ ਚੈਖਵ (A. P. Chekhov), ਫ੍ਰਾਂਸੀਸੀ ਲੇਖਕ ਮੋਪਾਸਾ (Maupassant), ਅਮਰੀਕਨ ਲੇਖਕਾਂ ਕੈਥਰੀਨ ਏਨ ਪੋਰਟਰ (Katherine Anne Porter) ਤੇ ਡੈਨਮਾਰਕ ਦੀ ਇਜ਼ਾਕਿਕ ਡੈਨੀਸਨ (Isak Denisen)

ਵਰਗੇ ਵਿਸ਼ਾਲ ਅਨੁਭਵ ਦੀਆਂ ਵਧੀਆ ਲੰਮੀਆਂ ਕਹਾਣੀਆਂ ਲਿਖਣ ਵਾਲੇ ਲੇਖਕਾਂ ਦਾ ਰਾਹ ਤੱਕ ਰਹੀ ਹੈ।

ਅਜੇ ਵੀ ਇਹ ਅੰਗਰੇਜ਼ੀ ਲੇਖਕ ਡੀ. ਐਚ. ਲਾਰੰਸ (D. H. Lawrance), ਬੰਗਾਲੀ ਲੇਖਕ ਟੈਗੋਰ (Tagore) ਅਮਰੀਕਨ ਲੇਖਕ ਅਰਨੈਸਟ ਹੈਮਿੰਗਵੇ (Ernest Hemingway) ਵਰਗੇ ਸੂਖਮ ਪ੍ਰਤੀਕਾਂ ਰਾਹੀਂ ਕਹਾਣੀ ਕਹਿ ਸਕਣ ਵਾਲਿਆਂ ਦੀ ਘਾਟ ਮਹਿਸੂਸ ਕਰਦੀ ਰਹੀ ਹੈ।

ਅਜੇ ਵੀ ਇਹ ਅਮਰੀਕਨ ਲੇਖਕ ਜੇਮਜ਼ ਥਰਬਰ (James Thurber) ਵਰਗੇ, ਹਸਾਉਣੀਆਂ ਕਹਾਣੀਆਂ ਲਿਖਣ ਵਾਲੇ, ਡੈਨਮਾਰਕ ਦੇ ਐਂਡਰਸਨ (Anderson) ਵਰਗੇ ਪਰੀ ਕਥਾਵਾਂ ਕਹਿ ਸਕਣ, ਤੇ ਰੋਮ ਦੇ ਪ੍ਰਾਚੀਨ ਲੇਖਕ ਓਵਿਡ (Ovid) ਵਰਗੀਆਂ ਕਾਇਆ ਕਲਪ ਦੀਆਂ ਕਹਾਣੀਆਂ ਲਿਖਣ ਵਾਲੇ ਲੇਖਕਾਂ ਦਾ ਰਾਹ ਤੱਕ ਰਹੀ ਹੈ।

ਅਜੇ ਜ਼ਿੰਦਗੀ ਦੇ ਅਨੇਕਾਂ ਅਨਛੋਹ ਤੱਥ ਯਥਾਰਥ ਤੇ ਸੱਚ ਦੀਆਂ ਕਹਾਣੀਆਂ ਕਹਿਣ ਜੋਗੀਆਂ ਪਈਆਂ ਹਨ। ਅਤੇ ਪੰਜਾਬੀ ਕਹਾਣੀ ਅਜਿਹੇ ਕਹਾਣੀਕਾਰਾਂ ਨੂੰ ਉਡੀਕ ਰਹੀ ਹੈ ਜਿਹੜੇ ਬੋਲੀ ਨੂੰ ਅੱਜ ਦੇ ਅਨੁਭਵ ਦੇ ਮੇਚ ਦੀ ਬਣਾ ਸਕਣ ਤਾਂ ਜੋ ਫਿਰ ਕੋਈ ਪੰਜਾਬੀ ਹੋ ਕੇ ਕ੍ਰਿਸ਼ਨ ਚੰਦਰ ਤੇ ਰਾਜਿੰਦਰ ਸਿੰਘ ਬੇਦੀ ਵਾਂਗ ਉਰਦੂ ਦੀ ਸ਼ਰਨ ਨਾ ਲਵੇ। ਉਪਿੰਦਰ ਨਾਥ ਅਸ਼ਕ ਤੇ ਯਸ਼ਪਾਲ ਵਾਂਗ ਹਿੰਦੀ ਵਿਚ ਪਨਾਹ ਨਾ ਢੂੰਡੇ ਤੇ ਕੋਈ ਖੁਸ਼ਵੰਤ ਸਿੰਘ ਅੰਗਰੇਜ਼ੀ ਵਲ ਨਾ ਤੁਰੇ, ਸਗੋਂ ਇਸੇ ਨੂੰ ਸਮਰਥਾ ਦੇਵੇ ਤੇ ਇਸੇ ਤੋਂ ਸਮਰਥਾ ਲਵੇ।

ਫਿਰ ਵੀ ਵਿਸ਼ੇ ਤੇ ਟੈਕਨੀਕ ਦੇ ਪੱਖੋਂ (ਟੈਕਨੀਕ ਦੀ ਗਲ ਮੈਂ ਇਥੇ ਨਹੀਂ ਤੋਰੀ ਕਦੇ ਫਿਰ ਸਹੀ) ਜਿਹੜੇ ਤਜਰਬੇ ਸਾਡੇ ਅੱਜ ਦੇ ਕਹਾਣੀਕਾਰ ਕਰ ਰਹੇ ਹਨ ਉਹ ਕਿਸੇ ਉਜਲੇ ਭਵਿਸ਼ ਦੀ ਆਸ ਬੰਨ੍ਹਾਂਦੇ ਹਨ।

ਦਲੀਪ ਕੌਰ ਟਿਵਾਣਾ

# ਪਹੁਤਾ ਪਾਂਧੀ

(ਗੁਰਬਖ਼ਸ਼ ਸਿੰਘ)

ਅੰਮ੍ਰਿਤਸਰੋਂ ਲੁਧਿਆਣੇ ਵਲ ਗੱਡੀ ਆ ਰਹੀ ਸੀ। ਤੀਸਰੇ ਦਰਜੇ ਖਚਾ ਖਚ ਭਰੇ ਹੋਏ ਸਨ। ਸਾਰੀ ਗੱਡੀ ਭੌਂ ਭੁਆ ਕੇ ਇੱਕ ਭਾਰਾ ਜਿਹਾ ਸੱਜਣ ਇੱਕ ਡੱਬੇ ਅੱਗੇ ਆ ਖਲੋਤਾ ਤੇ ਮਿੰਨਤਾਂ ਕੀਤੀਆਂ, ਪਰ ਅੰਦਰਲਿਆਂ ਨੇ ਝਾੜ ਛੱਡਿਆ: "ਕੋਈ ਥਾਂ ਨਹੀਂ।" ਉਹ ਨਿਮੋਝੂਣ ਹੋਇਆ ਹਿੱਲਣ ਹੀ ਲੱਗਾ ਸੀ ਕਿ ਅੰਦਰੋਂ ਕਿਸੇ ਆਖਿਆ, "ਥਾਂ ਕਿਉਂ ਨਹੀਂ, ਤੁਸੀਂ ਆਓ ਜੀ!"

ਇਹ ਕੋਈ ਫ਼ੌਜੀ ਵਰਦੀ ਵਿੱਚ ਸਨ ਤੇ ਇਨ੍ਹਾਂ ਨਾਲ ਦੋ ਸਿਪਾਹੀ ਇਨ੍ਹਾਂ ਨੂੰ ਮੇਜਰ ਸਾਹਿਬ ਆਖਦੇ ਸਨ। ਬਾਹਰਲਾ ਸਜਣ ਅੰਦਰ ਧੁੱਸ ਕੇ ਇਨ੍ਹਾਂ ਦੇ ਕੋਲ ਜਾ ਖੜੋਤਾ।

ਇਕ ਦੋ ਮਿੰਟਾਂ ਬਾਅਦ ਉਨ੍ਹਾਂ ਆਖਿਆ:

"ਉਸ ਅਖੀਰਲੀ ਸੀਟ ਤੇ ਬੈਠੇ ਆਦਮੀ ਨੇ ਅਗਲੇ ਸਟੇਸ਼ਨ ਤੇ ਉਤਰ ਜਾਣਾ ਏ—ਤੁਸੀਂ ਕਿਸੇ ਤਰ੍ਹਾਂ ਉਥੇ ਪਹੁੰਚ ਜਾਓ।"

"ਪਹੁੰਚਣਾ ਹੀ ਮੁਸ਼ਕਿਲ ਹੈ", ਉਸ ਆਖਿਆ।

"ਵੇਖੋ, ਮੈਂ ਤੁਹਾਨੂੰ ਕਿਸ ਤਰ੍ਹਾਂ ਪੁਚਾਂਦਾ ਹਾਂ", ਤੇ ਉਨ੍ਹਾਂ ਆਪਣਾ ਪਾਸਾ ਜ਼ਰਾ ਕੁ ਚੁੱਕ ਕੇ ਉਹਨੂੰ ਬੈਂਤਾਂ ਦੀ ਵਿਚਕਾਰਲੀ ਫੱਟੀ ਉੱਤੇ ਖੜਾ ਕਰ ਦਿੱਤਾ।

"ਉੱਤੋਂ ਛੱਤ ਨੂੰ ਹੱਥ ਪਾ ਲਓ", ਤੇ ਦੂਜੀਆਂ ਸਵਾਰੀਆਂ ਨੂੰ ਹਾਸੇ ਵਿੱਚ ਪਾਣ ਲਈ ਉਨ੍ਹਾਂ ਆਖਿਆ।

"ਇਹ ਸਰਦਾਰ ਜੀ ਕੋਈ ਤਮਾਸ਼ਾ ਵਿਖਾਣ ਲੱਗੇ ਹਨ—ਜ਼ਰਾ ਜ਼ਰਾ ਸੰਭਲ ਜਾਓ—ਮਤੇ ਟਿਨ੍ਹਾਂ ਹੇਠਾਂ ਕੋਈ ਬੰਦਾ ਪੀਸਿਆ ਜਾਏ।"

ਭਾਰੇ ਸਰੀਰ ਵਲ ਵੇਖ ਕੇ ਸਵਾਰੀਆਂ ਹੱਸੀਆਂ ਤੇ ਸਭ ਨੇ ਢੋ ਨਾਲੋਂ ਪਿੱਠਾਂ ਪਰ੍ਹਾਂ ਕਰ ਲਈਆਂ। ਉਹ ਦੂਜੇ ਸਿਰੇ ਪਹੁੰਚ ਗਿਆ ਤੇ ਸਟੇਸ਼ਨ

ਆਉਂਦਿਆਂ ਹੀ ਸੀਟ ਖ਼ਾਲੀ ਹੋਈ—ਉਹ ਆਰਾਮ ਨਾਲ ਬਹਿ ਗਿਆ ਤੇ ਸ਼ੁਕਰੀਏ ਵਿੱਚ ਦੂਰੋਂ ਮੇਜਰ ਸਾਹਿਬ ਨੂੰ ਹੱਥ ਜੋੜੇ।

ਉਸ ਸਟੇਸ਼ਨ ਤੇ ਉਤਰਿਆ ਤਾਂ ਇੱਕੋ ਸੀ, ਪਰ ਚੜ੍ਹਨ ਵਾਲੇ ਦੋ ਆ ਗਏ। ਬੂਹੇ ਅੱਗੇ ਖੜੋਤੇ ਸਿਪਾਹੀਆਂ ਨੇ ਝਿੜਕ ਛੱਡਿਆ। ਉਨ੍ਹਾਂ ਦੋਹਾਂ ਨੇ ਬੜੇ ਹੀ ਤਰਲੇ ਕੀਤੇ। ਮੇਜਰ ਸਾਹਿਬ ਨੇ ਫੇਰ ਆਖਿਆ: "ਆ ਜਾਣ ਦਿਓ।"

"ਪਰ ਕੋਠਾ ਇਨ੍ਹਾਂ ਨੂੰ ਸਬਾਬ ਲਈ ਚਾਹੀਦਾ ਏ, ਉਹ ਕਿੱਥੇ ਧਰਾਂਗੇ?" ਸਿਪਾਹੀਆਂ ਆਖਿਆ।

"ਮੇਜਰ ਸਾਹਿਬ ਟੱਟੀ ਦੇ ਨੇੜੇ ਬੈਠੇ ਸਨ, ਉਨ੍ਹਾਂ ਟੱਟੀ ਦਾ ਬੂਹਾ ਖੋਹਲਿਆ। ਬੜੀ ਮਹਿਕ ਆਈ। ਸਵਾਰੀਆਂ ਨੱਕ ਕੱਜ ਲਏ, ਪਰ ਮੇਜਰ ਸਾਹਿਬ ਉੱਠੇ: "ਮੈਂ ਇਕ ਮਿੰਟ ਵਿੱਚ ਸਾਫ਼ ਕਰ ਦੇਂਦਾ ਹਾਂ—ਤੁਸੀਂ ਸਾਮਾਨ ਅੰਦਰ ਧਰਨ ਦੀ ਕਰੋ।"

ਸਿਪਾਹੀਆਂ ਨੂੰ ਸ਼ਰਮ ਆ ਗਈ। ਇਕ ਸਿਪਾਹੀ ਟੱਟੀ ਵਿੱਚ ਗਿਆ, ਦੂਜੇ ਨੇ ਅਸਬਾਬ ਨੂੰ ਹੱਥ ਪੁਆਇਆ।

ਟੱਟੀ ਸਾਫ਼ ਹੁੰਦੀ ਰਹੀ। ਮੇਜਰ ਸਾਹਿਬ ਹਸਦੇ ਰਹੇ:

"ਭਾਈ, ਮੈਂ ਤੁਹਾਥੋਂ ਪਹਿਲਾਂ ਧਰਮਰਾਜ ਕੋਲ ਜਾਣਾ ਏਂ—ਮੈਂ ਉਹਨੂੰ ਦੱਸਾਂਗਾ—ਬੰਤਾ ਸਿੰਘ ਨੇ ਕਿਹੋ ਜਿਹੀ ਸਫ਼ਾਈ ਕੀਤੀ ਸੀ—ਖੂਬ ਪਾਣੀ ਡੋਲ੍ਹੀਂ ਵੇਖੀਂ ਜ਼ਰਾ ਬੋ ਨਾ ਰਹੇ।"

ਟੱਟੀ ਚੰਗੀ ਸਾਫ਼ ਹੋ ਗਈ, ਅਸਬਾਬ ਉਹਦੇ ਵਿੱਚ ਚਿਣ ਦਿੱਤਾ ਗਿਆ। ਸਾਰੇ ਡੱਬੇ ਦੀ ਫ਼ਿਜ਼ਾ ਬਦਲ ਗਈ। ਉਹ ਅਫ਼ਸਰ ਡੱਬੇ ਦਾ ਕੇਂਦਰ ਬਣ ਗਿਆ—ਬੜਾ ਰੌਣਕੀ, ਬੜਾ ਹੱਸਮੁਖ—ਸਭ ਅੱਖਾਂ ਉਸੇ ਵਲ ਭੌਂ ਗਈਆਂ।

ਅਗਲੇ ਸਟੇਸ਼ਨ ਤੇ ਸ਼ਿਕੰਜਵੀ ਵੇਚਣ ਵਾਲਾ ਆਇਆ। ਆਂਹਦਾ ਸੀ: ਠੰਢੇ ਮਿੱਠੇ ਗਲਾਸ, ਆਨੇ ਆਨੇ ਗਲਾਸ......ਗਰਮੀ ਨਾਲ ਕਈਆਂ ਦੇ ਮੂੰਹ ਸੁੱਕੇ ਹੋਏ ਸਨ।

"ਵੇਖ ਭਾਈ ਬੰਤਾ ਸਿਹਾਂ—ਠੰਢੇ ਮਿੱਠੇ ਹੈਣ ਭੀ?" ਦੋਹਾਂ ਸਿਪਾਹੀਆਂ ਨੂੰ ਗਲਾਸ ਦੁਆ ਦਿੱਤੇ। ਭੀੜ ਬਹੁਤ ਸੀ। ਪੀਣਾ ਕਈ ਚਾਹੁੰਦੇ ਸਨ, ਪਰ ਬਾਰੀ ਤਕ ਪਹੁੰਚਣਾ ਮੁਸ਼ਕਲ ਸੀ।

"ਪਿਆਈਂ ਬੰਤਾ ਸਿੰਘ—ਇਹਨਾਂ ਕਾਜ਼ੀ ਜੀ ਨੂੰ— ਔਹ ਲਾਲਾ ਜੀ ਵੀ ਬੁਲ੍ਹ

ਪਏ ਰੁਸਦੇ ਨੀਂ—ਐਸ ਕਾਕੇ ਨੂੰ ਭੀ ਦਈਂ ।" 19 ਗਲਾਸ ਪਿਆਏ ਗਏ, ਗੱਡੀ ਤੁਰਨ ਵਾਲੀ ਸੀ। ਪਾਣੀ ਵਾਲਾ ਪੈਸਿਆਂ ਬਾਰੇ ਚਿੰਤਾ ਕਰ ਰਿਹਾ ਸੀ।

"ਲੈ ਭਾਈ—ਤੂੰ ਤੇ ਜਾ", ਸਵਾ ਰੁਪਈਆ ਉਹਦੇ ਹਥ ਫੜਾ ਕੇ ਮੇਜਰ ਸਾਹਿਬ ਨੇ ਆਖਿਆ, "ਮੈਂ ਇਹਨਾਂ ਕੋਲੋਂ ਆਪੇ ਉਗਰਾਹ ਲਵਾਂਗਾ।"

ਸਵਾਰੀਆਂ ਦੇ ਦਿਲਾਂ ਵਿਚ ਉਸ ਹਸੂੰ ਹਸੂੰ ਕਰਦੇ ਮੇਜਰ ਦੀ ਬੜੀ ਇੱਜ਼ਤ ਬਣ ਗਈ ਸੀ। ਉਹਨਾਂ ਆਪੋ ਆਪਣੇ ਪੈਸੇ ਹੱਥੋ ਹੱਥੀਂ ਘਲਣੇ ਸ਼ੁਰੂ ਕਰ ਦਿੱਤੇ, ਪਰ ਮੇਜਰ ਸਾਹਿਬ ਨੇ ਝੋਲੀ ਅੱਡ ਕੇ ਹਾਸੇ ਵਿਚ ਗੱਲ ਉਡਾ ਦਿੱਤੀ :

"ਆਨਾ ਆਨਾ ਮੈਂ ਨਹੀਂ ਲੈਣਾ, ਜੇ ਦੇਣਾ ਜੇ ਤਾਂ ਨੋਟ ਨਾਟ ਪਾਓ—ਮੇਰਾ ਕੁਝ ਬਣੇ ਭੀ—ਮੈਂ ਛੁਟੀ ਘਰ ਜਾ ਰਿਹਾ ਹਾਂ।"

ਸਭ ਦੇ ਆਨੇ ਮੁੜ ਗਏ ਤੇ ਲੋਕ ਉਸ ਭਖਦੇ ਦਿਲ ਵਾਲੇ ਅਫਸਰ ਕੋਲੋਂ ਝੜਦੇ ਚੰਗਿਆੜਿਆਂ ਵਿਚ ਮਸਤ ਹੋ ਗਏ।

ਏਨੇ ਨੂੰ ਕਿਸੇ ਤਮਾਕੂ ਪੀਣਾ ਚਾਹਿਆ। ਨਾਲ ਦੇ ਨੇ ਆਖਿਆ :

"ਨਾ-ਨਾ, ਸਰਦਾਰ ਸਾਹਿਬ ਦੇ ਹੁੰਦਿਆਂ ਨਹੀਂ ਪੀਣਾ।" ਮੇਜਰ ਸਾਹਿਬ ਨੇ ਸੁਣ ਲਿਆ ਤੇ ਹੱਸ ਕੇ ਬੋਲੇ :

"ਪੀਣਾ ਕਿਉਂ ਨਹੀਂ—ਬੇਸ਼ਕ ਪੀਓ—ਪਰ ਕੋਈ ਵਧੀਆ ਜਿਹਾ ਸਿਗਰਟ ਪੀਣਾ।"

ਕਿਸੇ ਨੇ ਪੁਛਿਆ, "ਵਧੀਆ ਨਾਲ ਕੀ ਫ਼ਰਕ ਪੈ ਜਾਏਗਾ ?"

"ਵਧੀਆ ਸਿਗਰਟਾਂ ਦਾ ਧੂੰਆਂ ਤਾਂ ਕਈ ਵਾਰੀ ਸਾਡੇ ਅੰਗਰੇਜ਼ ਅਫਸਰਾਂ ਸਾਡੇ ਮੂੰਹਾਂ ਤੇ ਮਾਰਿਆ ਹੈ, ਉਸ ਧੂਏਂ ਦੀ ਸਾਨੂੰ ਆਦਤ ਹੈ।"

ਪੀਣ ਵਾਲੇ ਕੋਲ ਵਧੀਆ ਸਿਗਰਟ ਨਹੀਂ ਸੀ। ਉਹ ਬੀੜੀ ਪੀਣ ਵਾਲਾ ਸੀ। ਸ਼ਰਮਾ ਗਿਆ—ਕਹਿਣ ਲੱਗਾ, "ਮੈਂ ਨਹੀਂ ਪੀਂਦਾ।"

ਜਦੋਂ ਮੇਜਰ ਸਾਹਿਬ ਨੂੰ ਬੀੜੀ ਦੀ ਸਮਝ ਆਈ ਤਾਂ ਉਹਨਾਂ ਆਖਿਆ :

"ਬੀੜੀ ਦਾ ਧੂੰਆਂ ਤੂੰ ਬਾਰੀ 'ਚੋਂ ਬਾਹਰ ਸੁਟ ਛਡੀਂ, ਨਾ ਸਾਡੇ ਵਲ ਮਾਰੀਂ, ਪਰ ਭਾਈ—ਪੀ ਜ਼ਰੂਰ।"

ਤੇ ਆਖ ਵੇਖ ਕੇ ਉਹਨੂੰ ਸੂਟਾ ਉਨ੍ਹਾਂ ਲੁਆ ਹੀ ਦਿੱਤਾ।

ਅਗਲੇ ਸਟੇਸ਼ਨ ਤੇ ਇਕ ਹੌਲਦਾਰ ਨੇ ਪਲੇਟਫਾਰਮ ਤੋਂ ਸਲੂਟ ਖੜਕਾਈ ਤੇ ਪੁਛਿਆ :

"ਸਾਹਿਬ, ਆਪ ਆਪਣਾ ਡੱਬਾ ਛਡ ਕੇ ਏਥੇ ਕਿਉਂ ਆ ਗਏ ?"

"ਮੈਂ ਕੀ ਲੈਣਾ ਸੀ, ਪੇ-ਮਰਿਆਂ ਦੇ ਡੱਬੇ ਵਿਚ, ਕੋਈ ਅਖ਼ਬਾਰ ਪੜ੍ਹਦਾ ਸੀ, ਕੋਈ ਕਿਤਾਬ ਮੂੰਹ ਅੱਗੇ ਧਰੀ ਬੈਠਾ ਸੀ, ਕੋਈ ਸਿਗਰਟ ਦੇ ਧੂੰਏਂ ਵਲ ਹੀ ਵੇਖੀ ਜਾ ਰਿਹਾ ਸੀ, ਮੈਂ ਏਥੇ ਆ ਗਿਆ, ਏਥੇ ਸਭ ਦੇ ਪੇ ਜਿਊਂਦੇ ਜਾਪਦੇ ਨੇ।"

"ਫੇਰ ਮੈਂ ਤੁਹਾਡੀ ਸੀਟ ਤੇ ਜਾ ਬਹਾਂ ? ਸਾਮਾਨ ਦਾ ਧਿਆਨ ਰੱਖਾਂਗਾ !'

"ਨਾ ਭਈ—ਨਾ, ਉਥੇ ਤਾਂ ਮੇਰਾ ਜਾ-ਨਸ਼ੀਨ ਬੈਠਾ ਈ।

"ਉਹ ਕੌਣ ਸਾਹਿਬ ?

"ਤੁਰਦੀ ਗੱਡੀ ਦੇ ਜੰਗਲੇ ਨਾਲ ਕੋਈ ਲਟਕ ਗਿਆ। ਮੈਨੂੰ ਡਰ ਲੱਗਾ ਕਿਤੇ ਡਿਗ ਡਿਗਾ ਕੇ ਮਰ ਜਾਏਗਾ, ਫੇਰ ਗਵਾਹੀਆਂ ਭੁਗਤਾਣੀਆਂ ਪੈਣਗੀਆਂ— ਮੈਂ ਉਹਨੂੰ ਅੰਦਰ ਵਾੜ ਲਿਆ। ਅੱਗੇ ਸਟੇਸ਼ਨ ਤੇ ਮੈਂ ਉਹਨੂੰ ਆਖਿਆ ਕਿਸੇ ਹੋਰ ਡੱਬੇ ਵਿਚ ਚਲਾ ਜਾਏ, ਪਰ ਉਹ ਪੈਰੀਂ ਪਏ, 'ਜੀ ਮੈਨੂੰ ਕਿਸ ਥਾਂ ਦੇਣੀ ਏ'। ਮੈਂ ਆਪਣੀ ਟਿਕਟ ਉਹਦੇ ਨਾਲ ਵਟਾ ਕੇ ਏਥੇ ਆ ਗਿਆ। ਬੰਤਾ ਸਿੰਘ ਹੋਰੀਂ ਏਥੇ ਬੈਠੇ ਸਨ।'

ਸੁਣ ਕੇ ਸਵਾਰੀਆਂ ਦੰਗ ਰਹਿ ਗਈਆਂ, ਪਰ ਉਸ ਭਲੇ ਸਰਦਾਰ ਨੇ ਕਿਸੇ ਨੂੰ ਆਪਣੀ ਤਾਰੀਫ਼ ਨਾ ਕਰਨ ਦਿੱਤੀ। ਜਿਹੜਾ ਕੋਈ ਸ਼ੁਰੂ ਕਰੇ, ਕੋਈ ਹੋਰ ਈ ਗੱਲ ਆਪਣੇ ਕੋਲੋਂ ਵਾਹ ਕੇ ਉਹਨੂੰ ਉਹ ਚੁੱਪ ਕਰਾ ਦੇਵੇ।

ਅਗਲੇ ਸਟੇਸ਼ਨ ਤੇ ਮੇਜਰ ਸਾਹਿਬ ਨੇ ਲਹਿ ਜਾਣਾ ਸੀ। ਉਹਨਾਂ ਕੋਲੋਂ ਨਾਲ ਦਿਆਂ ਨੇ ਨਾਂ-ਪਤਾ ਪੁਛਿਆ। ਉਹ ਸਿਪਾਹੀਆਂ ਨਾਲ ਉਹਨਾਂ ਦਾ ਅਸਬਾਬ ਕੱਠਾ ਕਰਾਣ ਲਗ ਪਏ।

"ਸਬਾਬ ਦਾ ਯੁਧ ਮੁਕਾ ਲਈਏ, ਫੇਰ ਮੈਂ ਤੁਹਾਨੂੰ ਆਪਣਾ ਸਾਰਾ ਪਤਾ ਲਿਖ ਦਿਆਂਗਾ।"

ਸਟੇਸ਼ਨ ਆਇਆ, ਕੁਲੀਆਂ ਤੇ ਸਵਾਰੀਆਂ ਦਾ ਰੇਲਾ ਪੈ ਗਿਆ ਤੇ ਮੇਜਰ ਸਾਹਿਬ ਸਭ ਨੂੰ ਹਥ ਜੋੜਦੇ ਤੇ ਇਹ ਕਹਿੰਦੇ ਕਾਹਲੀ ਕਾਹਲੀ ਗਡੀਓਂ ਹੇਠਾਂ ਉਤਰ ਗਏ:

"ਮੈਂ ਆਪਣਾ ਨਿਕ-ਸੁਕ ਭੀ ਪੇ-ਮਰਿਆਂ ਦੇ ਡੱਬੇ 'ਚੋਂ ਕੱਠਾ ਕਰਨਾ ਏ, ਐਤਕੀਂ ਮਾਫ਼ੀ ਦੇ ਦਿਓ, ਜੇ ਫੇਰ ਇਹੋ ਜਿਹਾ ਮੌਕਾ ਮਿਲ ਗਿਆ ਤਾਂ ਪੂਰਾ ਪਤਾ ਨੋਟ ਕਰਾ ਦਿਆਂਗਾ।

ਔਹ ਗਏ—ਔਹ ਗਏ—ਸਾਰੇ ਡੱਬੇ ਚੋਂ ਰੂਹ ਨਿਕਲ ਗਈ, ਡੱਬਾ ਭਾਂ ਭਾਂ ਕਰਨ ਲਗ ਪਿਆ।

# ਅਰਜ਼ੀ

(ਨਾਨਕ ਸਿੰਘ)

"ਅਜ ਸਵੱਖਤੇ ਈ ਉਠ ਬੈਠਾ ਏਂ, ਪਾਰੋ ਦਾ ਭਾਈਆ," ਬੁਹਾਰੀ ਬਹੁਕਰ ਤੋਂ ਵੇਹਲੀ ਹੋ ਕੇ ਪਾਰੋ ਦੀ ਮਾਂ ਨੇ ਅੰਦਰ ਆਉਂਦਿਆਂ ਉਸ ਨੂੰ ਪੁਛਿਆ—

"ਅੱਖਾਂ ਸੁੱਜੀਆਂ ਜਾਪਦੀਆਂ ਨੇ, ਰਾਤੀਂ ਜਾਗਦਾ ਰਿਹਾ ਸੈਂ ?"

"ਮੱਛਰਾਂ ਕਰਕੇ ਨੀਂਦਰ ਨਹੀਂ ਸੀ ਪਈ," ਉਬਾਸੀ ਲੈ ਕੇ ਮੂੰਹ ਤੇ ਹੱਥ ਫੇਰਦਿਆਂ ਰਾਮੇ ਸ਼ਾਹ ਨੇ ਉੱਤਰ ਦਿੱਤਾ—ਨਾਲੇ ਜਿੱਦਣ ਵਡੇ ਵੇਲੇ ਕੋਈ ਜ਼ਰੂਰੀ ਕੰਮ ਕਰਨ ਵਾਲਾ ਹੋਵੇ, ਓਦਣ ਰਾਤੀਂ ਨੀਂਦਰ ਘਟ ਈ ਪੈਂਦੀ ਏ।"

"ਕੀ ਕੰਮ ਸੀ ਏਡਾ ਜ਼ਰੂਰੀ !" ਪਾਰੋ ਦੀ ਮਾਂ ਨੇ ਤੌਖਲੇ ਨਾਲ ਪੁਛਿਆ—"ਕਿਸੇ ਸਾਮੀ ਵਲ ਜਾਣਾ ਏਂ ?"

"ਆਹੋ, ਸਾਮੀ ਦਾ ਸਿਆਪਾ ਕਰਨ", ਉਸ ਨੇ ਮੱਥੇ ਤੇ ਤਿਊੜੀ ਪਾ ਕੇ ਕਿਹਾ—"ਕਚਹਿਰੀ ਜਾਣਾ ਏ।"

"ਕਚਹਿਰੀ ?" ਪਾਰੋ ਦੀ ਮਾਂ ਘੱਟੇ ਵਾਲੇ ਹੱਥ ਝਾੜਦੀ ਹੋਈ ਉਸ ਦੇ ਮੰਜੇ ਦੀ ਹੀਂਹ ਤੇ ਬੈਠ ਕੇ ਬੋਲੀ "ਅੱਜ ਤਰੀਕ ਏ ਫੱਜੇ ਘੁਮਿਆਰ ਦੀ ?"

"ਓਹੋ ਫੱਜੇ ਦਾ ਪੁਆੜਾ ਤੇ ਅਜੇ ਦੂਰ ਏ," ਰਾਮੇ ਸ਼ਾਹ ਨੇ ਖਿਝ ਕੇ ਕਿਹਾ—"ਉਸ ਵਿਗੜੇ ਹੋਏ ਜੱਟ ਦੀ ਧੌਣ 'ਚੋਂ ਕਿੱਲਾ ਕੱਢਣਾ ਏ ਜ਼ਰਾ। ਇਹ ਜੂਠਾਂ ਰਾਸ ਆਉਂਦੀਆਂ ਨੇ ਲਿਹਾਜ਼ ਨਾਲ ? ਵਿੰਗਾ ਤਕਲਾ ਜੁੱਤੀ ਨਾਲ ਈ ਸਿਧਾ ਹੁੰਦਾ ਏ। ਲੈਣ ਵੇਲੇ ਤੇ ਜੀਕਣ ਮੂੰਹ ਜ਼ਬਾਨ ਨਹੀਂ ਨੇ ਹੁੰਦੀ ਤੇ ਜਦੋਂ ਦੇਣ ਦਾ ਵੇਲਾ ਆਵੇ, ਸ਼ੀਂਹ ਬਘਰ ਹੋ ਹੋ ਪੈਂਦੇ ਨੇ। ਕਲ੍ਹ ਲੇਖਾ ਕਰਨ ਗਿਆ ਤੇ ਗਿਠ ਗਿਠ ਭੁਇੰ ਤੋਂ ਉਛਲ ਉਛਲ ਕੇ ਪਵੇ, ਜੀਕਣ ਬੜੇ ਕਿਸੇ ਨਵਾਬ ਦਾ

ਪੁੱਤਰ ਹੁੰਦਾ ਏ। ਗਿੜਾ ਹੋਇਆ ਏ ਦੂੰਨੀਏ ਹਟਵਾਣੀਏ ਦਾ। ਖਾ ਪੀ ਕੇ ਮਾਣਿਆ ਮੁੱਛਾਂ ਤੇ ਹੱਥ ਤੇ ਚਲ ਤੂੰ ਕੌਣ ਤੇ ਮੈਂ ਕੌਣ। ਨਾਲੀ ਨਾ ਚੇਤੇ ਕਰਾ ਦਿੱਤੀ ਤੇ ਆਖੀਂ ! ਸਮਝਿਆ ਕੀ ਹੋਇਆ ਏ ਇਸ ਮੈਨੂੰ ? ਅਖੇ ਜਾਤ ਦੀ ਕੋਹੜ ਕਿਰਲੀ ਤੇ ਛਤੀਰਾਂ ਨੂੰ ਜੱਫੇ।"

ਬੋਲਦਿਆਂ ਬੋਲਦਿਆਂ ਰਾਮੇ ਸ਼ਾਹ ਦੇ ਝੁਰੜੀਆਂ ਭਰੇ ਖ਼ਮੀਰੇ ਚਿਹਰੇ ਉੱਤੇ ਲਾਲੀ ਦੌੜ ਗਈ ਤੇ ਛੇਕੜਲੇ ਵਾਕ ਦੇ ਨਾਲ ਹੀ ਏਨੀ ਜ਼ੋਰ ਦੀ ਖੰਘ ਛਿੜ ਪਈ ਕਿ ਚੋਖਾ ਚਿਰ ਉਸ ਦਾ ਸਾਹ ਨਾਲ ਸਾਹ ਨਾ ਰਲਿਆ। ਏਸੇ ਹਾਲਤ ਵਿਚ ਉਸ ਨੇ ਕੋਲ ਪਏ ਲੰਮੀ ਨੜੀ ਵਾਲੇ ਹੁੱਕੇ ਨੂੰ ਆਪਣੇ ਵਲ ਮੋੜ ਕੇ ਪਰੇ ਜ਼ੋਰ ਨਾਲ ਇਕ ਸਟਾ ਖਿਚਿਆ । ਸਾਇਦ ਚਿਲਮ ਵਿੱਚ ਅੱਗ ਸੌਂ ਚੁਕੀ ਸੀ ਜਿਸ ਕਰਕੇ ਧੂੰਏ ਦੀ ਥਾਂ ਪਾਣੀ ਦਾ ਘੁੱਟ ਉਸ ਦੇ ਸੰਘ ਵਿੱਚ ਲੰਘ ਗਿਆ, ਜਿਸ ਨੇ ਖੰਘ ਹੋਰ ਵੀ ਤੇਜ਼ ਕਰ ਦਿੱਤੀ। ਨਾਲ ਹੀ ਉੱਥੂ ਆ ਜਾਣ ਕਰਕੇ ਅੱਖਾਂ ਵੀ ਡਲ੍ਹਕ ਪਈਆਂ ।

"ਅਗੇ ਈ ਪਿਆ ਦਿਸਦਾ ਸੀ ਕਿ !" ਪਾਰੋ ਦੀ ਮਾਂ ਨੇ ਹਮਦਰਦੀ ਤੇ ਦਾਈਏ-ਭਰੇ ਰੋਹ ਵਿੱਚ ਕਿਹਾ "ਨਾ ਜੁ ਕਿਸੇ ਦੇ ਆਖੇ ਲਗਦਾ ਹੋਇਓਂ ਤੂੰ। ਥੋੜ੍ਹਾ ਬੋਲੀ ਸਾਂ ਓਸ ਵੇਲੇ, ਪਈ ਨਾ ਦੇਹ ਸੁ ਬੁਕ ਰੁਪਈਆਂ ਦਾ ਕਢ ਕੇ, ਕੋਈ ਨਹੀਓਂ ਹਾਲ ਅਜ ਕਲ੍ਹ ਉਧਾਰ ਦੇਣ ਦਾ। ਪਰ ਤੂੰ ਤੇ ਮੈਨੂੰ ਸਮਝਿਆ ਹੋਇਆ ਵੇ ਕੁੱੜੀ, ਪਈ ਆਪੇ ਭੌਂਕ ਭੌਂਕ ਕੇ ਚੁਪ ਕਰ ਜਾਏਗੀ। ਛੇਕੜ ਓਹੀ ਗੱਲ ਹੋਈ ਕਿ ਨਾ ? ਨਾ ਦੇਂਦਿਊਂ ਤੇ ਕਾਹਨੂੰ ਅੱਜ ਪੁਆੜਾ ਪੈਣਾ ਸੀ ! ਅਖੇ ਘਰੋਂ ਘਰ ਗੁਆਣਾ ਤੇ ਬਾਹਰੋਂ ਭੜੂਆ ਅਖਵਾਣਾ। ਉਤੋਂ ਬੰਦਾ ਮਾਰਿਆਂ ਅੱਜ ਕਲ੍ਹ ਪੈਸਾ ਨਹੀਂ ਲੱਭਦਾ। ਅਰਜ਼ੀਆਂ ਪਾ ਪਾ ਕੇ ਅਗੇ ਥੋੜੀਆਂ ਖੱਟੀਆਂ ਖੱਟ ਲਈਆਂ ਈ ? ਮੁਖਤ ਦਾ ਸਗੋਂ ਜੱਟਾਂ ਨਾਲ ਵੈਰ ਵਿਹਾਝਣਾ।"

ਹੁੱਕੇ ਤੋਂ ਚਿਲਮ ਲਾਹ ਕੇ ਸੰਗਲੀ ਬੰਨ੍ਹੀ ਚਿਮਟੀ ਨਾਲ ਉਸ ਵਿੱਚੋਂ ਅੱਗ ਦੀ ਕੋਈ ਅੰਗਾਰੀ ਟੋਲਦਾ ਹੋਇਆ ਰਾਮੇ ਸ਼ਾਹ, ਔਖੇ ਔਖੇ ਸਾਹ ਨਾਲ ਬੋਲਿਆ, "ਓ ਕਲੈਹਣੀਏ, ਤੂੰ ਹਰ ਕੰਮ ਵਿੱਚ ਨਨਾ ਨਾ ਪਾਇਆ ਕਰ। ਜਿਸ ਕੰਮ ਵਿੱਚ, ਕਲ-ਜੀਭੀਏ, ਨਾਹ ਪਾ ਦੇਨੀ ਏਂ, ਉਹ ਕਦੇ ਸਿਰੇ ਨਹੀਂ ਚੜ੍ਹਿਆ । ਆਢਾ ਨਾ ਲਾ ਵਡੇ ਵੇਲੇ ਸਵੇਲੇ ਸਵੇਲੇ। ਤਿਆ ਲੱਸੀ ਦਾ ਛੰਨਾ ਤੇ ਰਾਤ ਦੀ ਕੋਈ ਰੋਟੀ ਬਚੀ ਖੁਚੀ ਹੈਗੀ ਆ ਤੇ। ਮੈਨੂੰ ਕਚਹਿਰੀ ਨੂੰ ਅਵੇਰਾ ਹੋ ਜਾਵੇਗਾ। ਪੰਜ ਕੋਹ ਪੈਂਡਾ ਏ, ਮਸੀਂ ਕਿਤੇ ਵੇਲੇ ਸਿਰ ਅੱਪੜਾਂਗਾ।"

"ਮੈਂ ਆਹਨੀ ਆਂ" ਮੰਜੇ ਤੋਂ ਉਠਦੀ ਹੋਈ ਪਾਰੋ ਦੀ ਮਾਂ ਘੁਰਕੀ— "ਤੈਨੂੰ ਹੋ ਕੀ ਗਿਆ ਵੇ, ਪਾਰੋ ਦੇ ਭਾਈਆ ? ਸਿੱਧੀ ਗੱਲ ਕਰੋ ਤਾਂ ਵੀ ਪੁਠਾ ਪੈਨਾ ਵੇਂ। ਨਹੀਂ ਤੈਨੂੰ ਮੇਰੀ ਗੱਲ ਸੁਖਾਂਦੀ ਤੇ ਨਾ ਆਖਿਆ ਕਰਾਂਗੀ। ਮੇਰੇ ਵਲੋਂ ਲੁਟਾਈ ਜਾਹ ਬਿਸ਼ੱਕ ਦੋਹੀਂ ਹੱਥੀਂ, ਮੈਨੂੰ ਕੀ ਏ ! ਭਲੇ ਦੀ ਗੱਲ ਆਖੋ ਤਾਂ ਵੀ ਡਹਿ ਪੈਨਾ ਏਂ ਲਾਲੀਆਂ ਤਾੜਨ।"

"ਓ ਰੱਬ ਦੀਏ ਮਾਰੀਏ," ਓਸੇ ਤਰ੍ਹਾਂ ਠੰਢੀ ਚਿਲਮ ਵਿੱਚ ਚਿਮਟੀ ਫੇਰਦਾ ਹੋਇਆ ਰਾਮੇ ਸ਼ਾਹ ਬੋਲਿਆ—"ਜਾਏਂਗੀ ਇੱਥੋਂ ਕਿ ਸੁਣੇਂਗੀ ਮੇਰੇ ਮੂੰਹੋਂ ਹੋਰ ਕੁਝ ? ਕੁਪੱਤੀ ਨਾ ਹੋਵੇ ਤੇ।"

"ਮੇਰੀ ਜੁੱਤੀ ਤੋਂ......ਮੈਨੂੰ ਕੀ ਪਈ ਏ......ਤੇਰੇ ਨਾਲ ਜਿੰਨੀ ਹੋਵੇ ਥੋੜੀ ਏ......ਹੋਰ ਦੇਹ ਕੱਢ ਕੱਢ ਕੇ ਥੈਲੀਆਂ..." ਬੁੜਬੁੜਾਂਦੀ ਹੋਈ ਪਾਰੋ ਦੀ ਮਾਂ ਬਾਹਰ ਚਲੀ ਗਈ।

ਏਧਰ ਰਾਮੇ ਸ਼ਾਹ ਦੂਹਰੇ ਨਹੀਂ, ਤੀਹਰੇ ਗੁੱਸੇ ਨਾਲ ਤਪ ਰਿਹਾ ਸੀ। ਇਕ ਸਾਮੀ ਦੀ ਕਲ੍ਹ ਵਾਲੀ ਬਦਸਲੂਕੀ, ਦੂਜਾ ਉਠਦਿਆਂ ਹੀ ਪਾਰੋ ਦੀ ਮਾਂ ਦਾ ਕਲੇਸ਼ ਤੇ ਤੀਜਾ ਚਿਲਮ ਦੀ ਬਵਫ਼ਾਈ, ਜਿਸ ਵਿੱਚ ਅਜੇ ਪੌਣਾ ਘੰਟਾ ਨਹੀਂ ਹੋਇਆ, ਉਸ ਨੇ ਤਮਾਕੂ ਪਾਇਆ ਸੀ, ਤੇ ਹੁਣ ਉਸ ਵਿਚ ਨਾ ਤਮਾਕੂ ਸੀ ਨਾ ਅੱਗ। ਉਸ ਦੇ ਦਿਲ ਵਾਂਗ ਇਹ ਧੁਖਦੀ ਧੁਖਦੀ ਪਤਾ ਨਹੀਂ ਕਿਹੜੇ ਵੇਲੇ ਸੁਆਹ ਹੋ ਗਈ ਸੀ।

ਏਨੇ ਨੂੰ ਬਾਰਾਂ ਤੇਰ੍ਹਾਂ ਵਰ੍ਹਿਆਂ ਦੀ ਮੈਲੇ ਜਹੇ ਕਪੜੇ ਪਾਈ ਇਕ ਕੁੜੀ ਲੱਸੀ ਦਾ ਛੰਨਾ ਤੇ ਦੋ ਬੇਹੀਆਂ ਰੋਟੀਆਂ ਲੈ ਕੇ ਅੰਦਰ ਆਈ।

"ਲੈ ਜਾ ਪਰੇ ਜਾ ਕੇ ਮਾਰ ਸੂ ਮੱਥੇ ਨਾਲ," ਕਹਿੰਦਿਆਂ ਹੋਇਆਂ ਰਾਮੇ ਸ਼ਾਹ ਨੇ ਚਿਲਮ ਉਸ ਵਲ ਕਰ ਕੇ ਕਿਹਾ—"ਜਾਹ ਐਥੋਂ ਰਤਾ ਤਮਾਕੂ ਪਾ ਕੇ ਅੱਗ ਦੇ ਦੋ ਕੋਲੇ ਧਰ ਲਿਆ।"

ਪਿਉ ਦੀ ਝਬਕ ਸੁਣ ਕੇ ਪਾਰੋ, ਬਿਨਾਂ ਹੋਰ ਕੁਝ ਕਹੇ, ਇਕ ਹਥ ਵਿਚ ਚਿਲਮ ਤੇ ਦੂਜੇ ਵਿਚ ਰੋਟੀਆਂ ਤੇ ਛੰਨਾ ਲਈ ਵਾਪਸ ਮੁੜੀ। ਉਹ ਅਜੇ ਦਲ੍ਹੀਜਾਂ ਤੱਕ ਹੀ ਪਹੁੰਚੀ ਸੀ ਕਿ ਮਗਰੋਂ ਰਾਮੇ ਸ਼ਾਹ ਨੇ ਅਵਾਜ਼ ਦਿੱਤੀ, "ਲਿਆ ਫੂਕ ਫੇਰ ਉਰੇ, ਫੇਰ ਪਈ ਸੜੂੰ ਸੜੂੰ ਕਰੇਗੀ ਮਾਂ ਤੇਰੀ।"

ਅਸਲ ਵਿੱਚ ਇਹ ਪਾਰੋ ਦੀ ਮਾਂ ਉੱਤੇ ਮਿਹਰਬਾਨੀ ਨਹੀਂ ਸੀ, ਸਗੋਂ ਰਾਮੇ

ਸਾਹ ਨੂੰ ਝਟ ਖ਼ਿਆਲ ਆ ਗਿਆ ਕਿ ਸ਼ਹਿਰ ਜਾ ਕੇ ਚਾਰ ਆਨੇ ਖਰਚਿਆਂ ਵੀ ਢਿਡ ਨਹੀਂ ਭਰਨਾ।

ਉਹ ਘੁਟ-ਗਰਾਹੀ ਕਰਦਾ ਹੋਇਆ ਰੋਟੀ ਖਾ ਰਿਹਾ ਸੀ ਤੇ ਉਸ ਦੀਆਂ ਅੱਖਾਂ ਅੱਗੇ ਉਹੀ ਕਲ੍ਹ ਵਾਲਾ ਬਿਸ਼ਨਾ ਜੱਟ ਫਿਰ ਰਿਹਾ ਸੀ। ਉਸ ਦੇ ਕੰਨਾਂ ਵਿਚ ਜੱਟ ਦੀ ਉਹ ਕੜਕਵੀਂ ਆਵਾਜ਼ ਅਜੇ ਤੱਕ ਗੂੰਜ ਰਹੀ ਸੀ 'ਭਜ ਜਾ ਇਥੋਂ ਨਹੀਂ ਤੇ ਵਹੀ ਪਾੜ ਕੇ ਛੱਪੜ ਵਿੱਚ ਸੁਟ ਦਊਂਗਾ ਈ...।' ਗਰਾਹੀ ਉਸ ਦੇ ਸੰਘ ਵਿੱਚ ਫਸ ਗਈ ਜਿਸ ਨੂੰ ਲੱਸੀ ਦਾ ਵੱਡਾ ਸਾਰਾ ਘੁਟ ਭਰ ਕੇ ਲੰਘਾਂਦਾ ਹੋਇਆ ਉਹ ਸੋਚਣ ਲੱਗਾ, "ਜੇ ਭੜੂਆ ਸਚਮੁਚ ਹੀ ਵਹੀ ਮੇਰੇ ਕੋਲੋਂ ਖੋਹ ਕੇ ਨਾਲ ਦੇ ਛੱਪੜ ਵਿੱਚ ਸੁਟ ਛਡਦਾ ਤਾਂ ਕੀ ਬਣਦਾ ? ਸਾਰੀ ਉਮਰ ਦੀ ਖਟੀ ਉਸ ਬਦਮਾਸ਼ ਦੇ ਇਕੋ ਝਟਕੇ ਨਾਲ ਬਰਬਾਦ ਹੋ ਜਾਂਦੀ। ਕਿੰਨਾ ਨੁਕਸਾਨ ਹੁੰਦਾ। ...ਦਿਆਲਾ ਲੰਬਰਦਾਰ – ਸਾਢੇ ਪੰਜ ਸੌ...ਕਰਮ ਸਿੰਘ ਮਾਦੋਕਿਆਂ ਦਾ— ਚਾਰ ਸੌ,...ਬਾਵਾ ਸੂਹ ਜੇਦੇ ਦਾ,...ਢਾਈ ਸੌ,...ਰਣ ਸਿੰਘ...ਕਰਮਾ ਲੁਹਾਰ, ਦਾਦੂ ਤੇਲੀ...ਬਿੱਲਾ ਰੂਲੀਏ ਦਾ,...ਜੈਲਾ ਉਮਰੇ ਦਾ ਤੇ ਬਾਕੀ ਨਿਕ ਪਰਚੂਨ...ਸਾਰਾ ਰਲਾ ਮਿਲਾ ਕੇ ਤਿੰਨ ਸਾਢੇ ਤਿੰਨ ਹਜ਼ਾਰ।'

"ਲੈ ਭਾਈਆ", ਪਾਰੋ ਨੇ ਚਿਲਮ ਹੁੱਕੇ ਤੇ ਰਖ ਕੇ ਕਿਹਾ।

ਛੰਨੇ ਦਾ ਛੇਕੜਲਾ ਘੁਟ ਖਤਮ ਕਰ ਕੇ ਰਾਮੇ ਸ਼ਾਹ ਨੇ ਹੁੱਕੇ ਵਲ ਮੂੰਹ ਮੋੜਿਆ। ਥੋੜ੍ਹੇ ਚਿਰ ਵਿੱਚ ਕੋਠੜੀ ਧੂੰਏਂ ਨਾਲ ਭਰ ਗਈ। ਏਸ ਧੂੰਦਲੇ ਜਹੇ ਬੱਦਲ ਵਿੱਚ ਉਸ ਨੂੰ ਪੌਣੇ ਤਿੰਨ ਸੌ ਦੀ ਰਕਮ, ਕੁਝ ਨੋਟਾਂ ਦੇ ਰੂਪ ਵਿੱਚ ਤੇ ਕੁਝ ਚਾਂਦੀ ਦੇ ਸਿਕਿਆਂ ਦੇ ਰੂਪ ਵਿੱਚ ਭੌਂਦੀ ਦਿਸਦੀ ਸੀ। ਕਦੀ ਉਹ ਉਸ ਦੇ ਨੇੜੇ ਆ ਜਾਂਦੀ ਤੇ ਕਦੀ ਦੂਰ ਹੁੰਦੀ ਹੁੰਦੀ ਧੂੰਏ ਵਿੱਚ ਅਲੋਪ ਹੋ ਜਾਂਦੀ।

* * *

ਵਹੀ ਨੂੰ ਚਾਦਰ ਦੀ ਕੰਨੀ ਬੰਨ੍ਹ ਕੇ ਜਦ ਉਹ ਆਪਣੀ ਪੱਕੀ ਹਵੇਲੀ ਦੀ ਡਿਓਢੀ ਕੋਲ ਪੁੱਜਾ ਤਾਂ ਮਹੀਂ ਦੀ ਖੁਰਲੀ ਉੱਤੇ ਸੱਜੀ ਲੱਤ ਟਿਕਾ ਕੇ ਉਸ ਨੇ ਇਕ ਵਾਰੀ ਫੇਰ ਵਹੀ ਖੋਲ੍ਹੀ ਤੇ ਬਿਸ਼ਨੇ ਜੱਟ ਵਾਲਾ ਪੰਨਾ ਕਢ ਕੇ ਚੰਗੀ ਤਰ੍ਹਾਂ ਵੇਖਣ ਲੱਗਾ। ਡੇਢ ਸੌ ਦੀ ਰਕਮ ਉੱਤੇ ਅੰਗੂਠੇ ਦਾ ਨਿਸ਼ਾਨ ਬਿਲਕੁਲ ਠੀਕ ਸੀ। ਹੇਠਾਂ ਕਿਰਪਾ ਸਿੰਘ ਤੇ ਜੁਆਲਾ ਸਿੰਘ ਦੀਆਂ ਗਵਾਹੀਆਂ ਵੀ ਜਿਉਂ ਦੀਆਂ ਤਿਉਂ ਸਨ। ਕੁਝ ਵੀ ਗੁਆਚਾ ਨਹੀਂ ਸੀ। ਵਿਆਜ ਦਾ ਵੀ ਪੂਰਾ ਇਕ ਸੌ ਪੈਂਤੀ ਬਣਦਾ ਸੀ, ਪਰ ਰਾਮੇ ਸ਼ਾਹ ਨੂੰ ਰਹਿ ਰਹਿ ਕੇ ਭਰਮ

ਕਿਹਾ, "ਤਿੰਨ ਆਨੇ ਨਾ ਤਿੰਨ ਆਨੇ। ਬੜੀ ਦੂਰ ਏ ਜਿਕਣ ਕਚਹਿਰੀ ।"

ਪਿਛਲੀ ਸੀਟ ਤੇ ਬੈਠੀਆਂ ਦੋਹਾਂ ਸਵਾਰੀਆਂ ਵਿਚੋਂ ਇਕ ਨੇ ਕਿਹਾ, "ਬਹਿ ਜਾਓ, ਸ਼ਾਹ ਜੀ ਕੜਕਦੀ ਦੁਪਹਿਰੀਂ ਕਿਥੇ ਘੱਟਾ ਫਕਦੇ ਜਾਓਗੇ, ਬਹਿ ਜਾਓ।"

"ਛਾਹ ਜੀ" ਕੋਚਵਾਨ ਨੇ ਟਾਂਗੇ ਤੋਂ ਉਤਰ ਕੇ ਘੋੜੇ ਦੇ ਤੰਗ ਨੂੰ, ਜਿਹੜਾ ਇਕ ਨੀਲੇ ਵਿਲਕਵੇਂ ਸਾਫੇ ਨਾਲ ਬੰਨ੍ਹਿਆ ਹੋਇਆ ਸੀ, ਕੱਸਦਿਆਂ ਹੋਇਆਂ ਕਿਹਾ, "ਪੰਜ ਕੋਹ ਪੱਕਾ ਪੈਂਡਾ ਏ. ਛਾਹ ਜੀ, ਉਤੋਂ ਗਰਮੀ ਨਾਲ ਕਾਂ ਦੀ ਅੱਖ ਨਿਕਲਦੀ ਏ। ਬਹੁਤੇ ਤੇ ਨਹੀਂ ਤਿੰਨ ਆਨੇ।"

"ਪੰਜ ਕੋਹ, ਬਲੇ ਓਏ", ਸ਼ਾਹ ਨੇ ਚਦਰ ਦੀ ਕੰਨੀ ਨਾਲ ਮੱਥੇ ਤੋਂ ਮੁੜ੍ਹਕਾ ਪੂੰਝਦਿਆਂ ਹੋਇਆਂ ਕਿਹਾ, "ਵਾਜ ਮਾਰੀ ਕਚਹਿਰੀ ਅੱਪੜ ਪੈਂਦੀ ਏ, ਪੰਜ ਕੋਹ!" ਤੇ ਉਹ ਸੜਕੇ ਸੜਕ ਟੁਰ ਪਿਆ।

"ਹੱਛਾ ਢਾਈ ਆਨੇ ਦੇ ਦੇਣੇ" ਕੋਚਵਾਨ ਨੇ ਪਿਛੋਂ ਆਵਾਜ਼ ਦਿੱਤੀ।"

"ਛੀ ਪੈਸੇ, ਛੀ ਪੈਸੇ" ਬਿਨਾਂ ਟਾਂਗੇ ਵਲ ਤਕਿਆਂ ਸ਼ਾਹ ਨੇ ਕਿਹਾ ਤੇ ਮੂੰਹ-ਧਿਆਨਾ ਟੁਰਿਆ ਗਿਆ। ਅਧੇ ਕੁ ਫਰਲਾਂਗ ਤੇ ਜਾ ਕੇ ਉਸ ਨੇ ਇਕ ਦੋ ਵਾਰੀ ਫੇਰ ਪਿਛਾਂਹ ਤਕਿਆ ਕਿ ਸ਼ਾਇਦ ਟਾਂਗੇ ਵਾਲਾ ਆਵਾਜ਼ ਮਾਰ ਲਵੇ, ਪਰ ਟਾਂਗੇ ਵਾਲਾ ਸਮਝ ਚੁੱਕਾ ਸੀ ਕਿ ਸ਼ਾਹ ਨੇ ਪੈਸੇ ਨਹੀਂ ਖਰਚਣੇ।

ਟੁਰੇ ਜਾਂਦਿਆਂ ਸ਼ਾਹ ਨੂੰ ਇਕ ਵਾਰੀ ਫੇਰ ਖ਼ਿਆਲ ਆਇਆ—"ਦੋ ਆਨੇ ਖਬਰੇ ਮੰਨ ਲੈਂਦਾ, ਪਰ ਪਿਛੇ ਮੁੜਨਾ ਤੇ ਮੁੜ ਟਾਂਗੇ ਵਾਲੇ ਨੂੰ ਕੁਝ ਕਹਿਣਾ ਉਸ ਨੂੰ ਆਪਣੀ ਹਤਕ ਜਾਪੀ। ਫਿਰ ਇਸ ਗੱਲ ਦਾ ਵੀ ਕੀ ਭਰੋਸਾ ਸੀ ਕਿ ਉਹ ਦੋ ਆਨੇ ਮੰਨ ਲਵੇਗਾ? ਦੋਬਾਰਾ ਆਉਂਦਿਆਂ ਵੇਖ ਕੇ ਤਾਂ ਉਸ ਨੇ ਸਗੋਂ ਬੂਏ ਹੋ ਜਾਣਾ ਹੈ। ਚਲੋ ਛਡੋ ਪਰੇ। ਢਾਈ ਆਨੇ, ਅ.ਖ਼ਰ ਕਿਸ ਗੱਲ ਦੇ ਢਾਈ ਆਨੇ? ਸਹਿਜ ਭਾ ਨਾਲ ਤੁਰਿਆ ਜਾਵਾਂ ਤਾਂ ਵੀ ਡੂਢ ਦੋ ਘੰਟਿਆਂ ਵਿਚ ਪਹੁੰਚ ਜਾਵਾਂਗਾ। ਪਹੁੰਚਣਾ ਤਾਂ ਕਚਹਿਰੀ ਈ ਏ ਨਾ। ਹੁਣ ਵਜੇ ਹੋਣੇ ਨੇ ਅੱਠ। ਦਸ ਵਜੇ ਤੋਂ ਪਹਿਲਾਂ ਜਾ ਅਪੜਾਂਗਾ। ਤੇ ਟਾਂਗਾ ਵੀ ਕਿਹੜਾ ਕਿਤੇ ਮੋਟਰਕਾਰ ਏ। ਫੇਰ ਕੱਚੀ ਸੜਕ ਦਾ ਰਸਤਾ, ਲਕ ਲਕ ਡੂੰਘੀਆਂ ਲੀਹਾਂ। ਰੱਬ ਨਾ ਕਰਾਏ ਜੇ ਕਿਤੇ ਲੀਹ ਵਿਚ ਫਸ ਕੇ ਡਿਗ ਜਾਵੇ ਤਾਂ ਜਾਨ ਨੂੰ

ਖ਼ਤਰਾ। ਟਕੇ ਚਾਲ, ਢਿਚਕੂੰ ਢਿਚਕੂੰ ਕਦੇ ਉਲਾਰ ਕੇ ਦੋ ਗਜ਼ ਸੱਜੇ ਤੇ ਕਦੇ ਤਿੰਨ ਗਜ਼ ਖੱਬੇ। ਫਿਰ ਦਸ ਪੈਸੇ! ਨਾਉਂ ਲੈਣਾ ਸੁਖਾਲਾ ਏ ਪਾਰੋ ਦੀ ਮਾਂ ਝੂਠ ਥੋੜ੍ਹਾ ਆਂਹਦੀ ਸੀ, ਅਖੇ ਅਜ ਕਲ੍ਹ ਬੰਦਾ ਮਾਰਿਆਂ ਪੈਸਾ ਨਹੀਂ ਲੱਭਦਾ। ਏਸ ਵਿਚ ਝੂਠ ਕੀ ਏ? ਪਤਾ ਤੇ ਉਸ ਨੂੰ ਲਗਦਾ ਏ ਜਿਨ੍ਹੇਂ ਹੱਡ ਭੰਨ ਕੇ ਕਮਾਣੇ ਪੈਂਦੇ ਨੇ। ਇਨ੍ਹਾਂ ਜੱਟਾਂ ਦਾ ਕੀ ਏ, ਇਕ ਦਾਣਾ ਬੀਜਿਆ ਤੇ ਸੌ ਦਾਣੇ ਵਢ ਲਏ। ਅਖੇ—ਬੈਠ ਜਾਓ, ਸ਼ਾਹ ਜੀ ਬੈਠ ਜਾਓ। ਅਕਲ ਨਾ ਮੱਤ।"

ਇਨ੍ਹਾਂ ਹੀ ਖ਼ਿਆਲਾਂ ਵਿਚ ਮੂੰਹ-ਧਿਆਨ ਟੁਰੇ ਜਾਂਦਿਆਂ ਅਚਾਨਕ ਸ਼ਾਹ ਨੂੰ ਜੁ ਪੱਥਰ ਦਾ ਠੇਡਾ ਲੱਗਾ ਤੇ ਜੁੱਤੀ ਦਾ ਪੱਬ ਹੋਰ ਥੋੜ੍ਹਾ ਜਿਹਾ ਪਾਟ ਗਿਆ। ਪੈਰ ਦਾ ਅੰਗੂਠਾ ਤੇ ਦੋ ਉਂਗਲਾਂ ਜੁੱਤੀ ਚੋਂ ਬਾਹਰ ਨਿਕਲ ਆਈਆਂ। ਨਾਲ ਹੀ ਠੋਕਰ ਨਾਲ ਲਹੂ ਵੀ ਸਿੰਮ ਪਿਆ।

"ਕੋਈ ਹਰਜ ਨਹੀਂ, ਔਹ ਬਹੇ ਤੇ ਕਚਹਿਰੀ ਏ।" ਏਸੇ ਤਰ੍ਹਾਂ ਦਿਲ ਨੂੰ ਢਾਰਸ ਦੇਂਦਾ ਹੋਇਆ ਰਾਮੇ ਸ਼ਾਹ ਟੁਰਿਆ ਜਾ ਰਿਹਾ ਸੀ। ਕੱਛੇ ਮਾਰੀ ਹੋਈ ਚੱਦਰ ਮੁੜ੍ਹਕੇ ਨਾਲ ਭਿਜਣ ਲੱਗੀ। ਵਹੀ ਭਾਵੇਂ ਕਈਆਂ ਤੈਹਾਂ ਵਿੱਚ ਲਪੇਟੀ ਹੋਈ ਸੀ ਪਰ ਸ਼ਾਹ ਨੂੰ ਡਰ ਸੀ ਕਿ ਮੁੜ੍ਹਕਾ ਉਸ ਦੇ ਵਰਕਿਆਂ ਤਕ ਨਾ ਜਾ ਪੁੱਜੇ। ਉਸ ਨੇ ਚੱਦਰ ਦੀ ਗੰਢ ਕੱਛ ਹੇਠੋਂ ਕਢ ਕੇ ਮੋਢੇ ਤੇ ਰਖ ਲਈ।

ਮੀਲ ਸਵਾ ਮੀਲ ਤਕ ਰਾਮੇ ਸ਼ਾਹ ਬਰਾਬਰ ਪਿਛੇ ਮੁੜ ਮੁੜ ਕੇ ਵੇਖਦਾ ਗਿਆ ਤੇ ਉਸ ਦੇ ਕੰਨ ਬਰਾਬਰ ਟਾਂਗੇ ਦੀ ਖੜ ਖੜ ਨੂੰ ਉਡੀਕਦੇ ਰਹੇ। ਹੋ ਸਕਦਾ ਹੈ ਉਸ ਨੂੰ ਸਵਾਰ ਹੋਣ ਦਾ ਵੀ ਖ਼ਿਆਲ ਹੋਵੇ, ਪਰ ਏਦੂੰ ਬਹੁਤਾ ਖ਼ਿਆਲ ਉਸਨੂੰ ਏਸ ਗੱਲ ਦਾ ਸੀ ਕਿ ਟਾਂਗਾ ਜੇ ਪਹਿਲਾਂ ਕਚਹਿਰੀ ਪਹੁੰਚ ਗਿਆ ਤਾਂ ਇਹ ਉਸ ਦੀ ਹੇਠੀ ਦਾ ਕਾਰਨ ਹੋਵੇਗਾ।

ਉਹ ਤੇਜ਼ ਤੇਜ਼ ਕਦਮ ਸੁਟਦਾ ਟੁਰਿਆ ਜਾ ਰਿਹਾ ਸੀ ਤੇ ਟਾਂਗੇ ਦੀ ਥਾਂ ਉਸ ਦੇ ਦਿਮਾਗ਼ ਵਿਚ ਬਿਸ਼ਨਾ ਜੱਟ ਫਿਰ ਰਿਹਾ ਸੀ, ਅਥਵਾ ਬਿਸ਼ਨੇ ਜੱਟ ਬਾਬਤ ਕੁਝ ਢਹਿਦੇ ਜੇਹੇ ਵਿਚਾਰ—"ਅਰਜ਼ੀ ਪਾਣੀ ਵੀ ਕਿਹੜੀ ਸੁਖਾਲੀ ਏ। ਦਾੜ੍ਹੀ ਨਾਲੋਂ ਮੁੱਛਾਂ ਵਧ ਜਾਂਦੀਆਂ ਨੇ, ਪੌਣੇ ਤਿੰਨ ਸੌ ਦੀ ਡਿੱਗਰੀ ਲੈਂਦਿਆਂ ਤੀਕ ਸੌ ਸਵਾ ਸੌ ਤੇ ਖ਼ਰਚ ਹੋ ਜਾਣਾ ਏ ਤੇ ਖ਼ਬਰੇ ਕੰਨੀਆਂ ਕੁ ਪੇਸ਼ੀਆਂ ਭੁਗਤਣੀਆਂ ਪੈਣ। ਅੱਗੋਂ ਮੁਕੱਦਮਾ ਹੋਇਆ ਦੀਵਾਨੀ। ਦੀਵਾਨੀ ਤੇ ਸਚ ਮੁਚ ਲਹਿਣੇਦਾਰਾਂ ਨੂੰ ਦਿਵਾਨਾ ਕਰ ਛਡਦੀ ਏ। ਉੱਤੋਂ ਅੱਜ ਕਲ੍ਹ ਦਾ ਕਾਨੂੰਨ ਹੋਇਆ ਜੱਟਾਂ ਦੇ ਹੱਕ ਵਿਚ। ਨਾ ਕੈਦ ਕਰਾ ਸਕਣਾ ਹੋਇਆ, ਨਾ ਜ਼ਮੀਨ ਕੁਰਕ ਹੋ ਸਕਦੀ ਹੋਈ।

ਵਸੂਲ ਕੀ ਹੋਣਾ ਹੋਇਆ, ਮਿੱਟੀ ਤੇ ਸੁਆਹ ! ਘਰ ਦੇ ਚਾਰ ਭਾਂਡੇ, ਉਹ ਵੀ ਕਿਸਮਤ ਨਾਲ ! ਤੇ ਉਮਰਾਂ ਦਾ ਵੈਰ ਵਿਹਾਜ਼ ਲੈਣਾ ਵੱਖਰਾ । ਸੁ ਬੰਦਾ ਕਰੇ ਤਾਂ ਕੀ ਕਰੇ । ਕੇਡੀ ਖੁੰਝ ਹੋ ਗਈ । ਕਰਮਾਂ ਦੀ ਮਾਰ । ਜੇ ਕਦੇ ਉਸ ਵੇਲੇ ਪਾਰੋ ਦੀ ਮਾਂ ਦੇ ਆਖੇ ਲੱਗ ਪੈਂਦਾ ਤਾਂ ਅੱਜ ਕਾਹਨੂੰ ਖੱਜਲ ਹੋਣਾ ਸੀ । ਹਾਲ ਦੀ ਘੜੀ ਤੇ ਵਿਆਜ ਲੈਂਦੇ ਲੈਂਦੇ ਮੂਲ ਵੀ ਗਵਾ ਬੈਠੇ । ਪਰ ਕੋਈ ਗੱਲ ਨਹੀਂ, ਇਕ ਵਾਰੀ ਤੇ ਕਿਸਨੇ ਦੇ ਬਹੇ ਤੇ ਮੈਂ ਵੀ ਡੁੱਗੀ ਵਜਾ ਕੇ ਛੱਡਣੀ ਏ । ਵਸੂਲ ਕੁਝ ਹੋਵੇ ਭਾਵੇਂ ਨਾ ਹੋਵੇ, ਇੱਜ਼ਤ ਅਬਰੋ ਤੇ ਉਸ ਦੀ ਮਿੱਟੀ ਵਿਚ ਰੋਲ ਕੇ ਛੱਡਾਂਗਾ ।

ਖੜ ਖੜ ਦੀ ਆਵਾਜ਼ ਤੇ ਘੱਟੇ ਦੀ ਇਕ ਗੁਬਾਰ ਨੇ ਰਾਮੇ ਸ਼ਾਹ ਦੀ ਵਿਚਾਰਧਾਰਾ ਤੋੜ ਦਿੱਤੀ । ਉਹੀ ਟਾਂਗਾ ਆ ਰਿਹਾ ਸੀ । ਸ਼ਾਹ ਦੋ ਦਲੀਲੀਆਂ ਵਿਚ ਪੈ ਗਿਆ—"ਬਹਿ ਜਾਵਾਂ ਕਿ ਨਾ ? ਪੈਂਡਾ ਤਾਂ ਕੋਈ ਡੇਢ ਕੋਹ ਮੁਕ ਗਿਆ ਹੈ । ਕੁੱਲ ਢਾਈ ਤਿੰਨ ਕੋਹ ਪੈਂਡਾ ਮਸੇਂ ਬਾਕੀ ਹੈ । ਭਲਾ ਜੇ ਅੱਧੋ ਅੱਧ ਲੈ ਲਵੇ – ਚਾਰ ਪੰਜ ਪੈਸੇ, ਹਾਂ ਫੇਰ ਤੇ ਕੋਈ ਮਹਿੰਗਾ ਨਹੀਂ । ਪਰ ਇਹ ਟਾਂਗਿਆਂ ਵਾਲੇ ਬੜੇ ਕੱਬੇ ਨੇ ਕਿਥੋਂ ਮੰਨਣ ਲੱਗਾ ਏ...ਪਰ...ਚਲੋ ਨਹੀਂ ਮੰਨੇਗਾ ਨਾ ਸਹੀ...ਪਰ...ਪਰ...ਇਹ ਜੁਤੀ ਖਸਮਾਂ ਖਾਣੀ ਨੇ ਬੜਾ ਤੰਗ ਕੀਤਾ ਏ । ਖੈਰ ਕੋਈ ਗੱਲ ਨਹੀਂ, ਬਹੁਤਾ ਔਖਿਆਂ ਕਰੇਗੀ, ਤੇ ਹੱਥ ਵਿਚ ਫੜ ਲਵਾਂਗਾ । ਈਹੋ ਪੰਜ ਛੀ ਪੈਸੇ ਮੋਚੀ ਨੂੰ ਦਿਆਂਗਾ, ਜੁੱਤੀ ਨਵੀਂ ਨਕੋਰ ਹੋ ਜਾਏਗੀ । ਹੁਨਾਲ ਹੁਨਾਲ ਤੇ ਜਾਂਦੀ ਨਹੀਂ, ਸਿਆਲ ਨੂੰ ਸੁਖ ਰਹੀ ਤੇ ਫੇਰ ਵੇਖੀ ਜਾਏਗੀ ।"

ਏਨੇ ਨੂੰ ਪਿੱਛੋਂ ਆਵਾਜ਼ ਆਈ—"ਬਹਿ ਜਾਓ ਸ਼ਾਹ ਜੀ, ਬਹਿ ਜਾਓ । ਕਿਉਂ ਔਖੇ ਹੁੰਦੇ ਜੇ, ਨਿਕਾਰੇ ਢਾਈਆਂ ਆਨਿਆਂ ਬਦਲੇ ।"

"ਢਾਈ ਆਨੇ ? ਅਜੇ ਵੀ ਢਾਈ ਆਨੇ ? ਅੱਧਾ ਪੈਂਡਾ ਮੁਕਾ ਲਿਆ ਏ" ਸ਼ਾਹ ਸੋਚ ਰਿਹਾ ਸੀ—"ਦਫ਼ਾ ਕਰੋ ਸੂ ।"

ਪਰ ਟਾਂਗੇ ਵਾਲਾ ਢੀਠ ਨਿਕਲਿਆ । ਉਸ ਨੇ ਟਾਂਗਾ ਲਾਗੇ ਲਿਆ ਖਲ੍ਹਾਰਿਆ । ਸਵਾਰੀਆਂ ਉਸ ਵਿਚ ਓਨੀਆਂ ਹੀ ਸਨ—ਤਿੰਨ ਦੀਆਂ ਤਿੰਨ । ਉਹ ਇਕ ਵਾਰੀ ਫੇਰ ਪੁਕਾਰਿਆ—"ਏ ਗੱਲ ਤੇ ਸੁਣੋ ਸ਼ਾਹ ਜੀ ।"

ਰਾਮੇ ਸ਼ਾਹ ਬੜੀ ਲਾਪਰਵਾਹੀ ਨਾਲ, ਜਿਵੇਂ ਉਸ ਨੂੰ ਟਾਂਗੇ ਤੇ ਬੈਠਣ ਦੀ ਉੱਕਾ ਚਾਹ ਨਹੀਂ, "ਹਾਂ, ਕੀ ਗੱਲ ਏ ?"

"ਏ ਮੈਂ ਕਿਹਾ ਬੈਠ ਜਾਓ, ਚਲੋ ਦੋ ਆਨੇ ਦੇ ਦੇਣੇ, ਹੁਣ ਤੇ

ਰਾਜ਼ੀ ਓ ?"

ਸ਼ਾਹ ਨੂੰ ਇਸ ਮੂਰਖ ਦੀ ਅਕਲ ਤੇ ਗੁੱਸਾ ਆ ਰਿਹਾ ਸੀ—"ਛੀ ਪੈਸੇ ਮੈਂ ਇਸ ਨੂੰ ਅੱਡੇ ਤੇ ਕਹੇ ਸਨ, ਤੇ ਹੁਣ ਅਧ ਵਿਚ ਆ ਕੇ ਦੁਆਨੀ ?"

"ਤੁਰਿਆ ਜਾ—ਤੁਰਿਆ ਜਾ !" ਸ਼ਾਹ ਨੇ ਗੁੱਸੇ ਨਾਲ ਕਿਹਾ, ਤੇ ਆਪ ਉਸ ਤੋਂ ਅਗਲਵਾਂਢੀ ਟੁਰ ਪਿਆ।

"ਹੱਛਾ, ਤੁਸਾਂ ਕੀ ਦੇਣਾ ਏ ਭਲਾ ?" ਟਾਂਗੇ ਵਾਲੇ ਨੇ ਫਿਰ ਇਕ ਵਾਰੀ ਕਿਸਮਤ ਅਜ਼ਮਾਉਣ ਲਈ ਪੁਛਿਆ।

"ਚਾਰ ਪੈਸੇ, ਚਾਰ ਪੈਸੇ", ਤੇ ਸ਼ਾਹ ਨੇ ਕਦਮ ਤੇਜ਼ ਕਰ ਲਏ।

"ਤੁਰੇ ਚਲੋ ਤਾਂ ਫਿਰ", ਟਾਂਗੇ ਵਾਲੇ ਨੇ ਘੋੜੇ ਨੂੰ ਛਾਂਟਾ ਮਾਰਦਿਆਂ ਹੋਇਆਂ ਖਿੱਚ ਕੇ ਕਿਹਾ।

* *

ਧੁਪ ਕੜਾਕੇਦਾਰ ਹੋ ਗਈ। ਰਾਮੇ ਸ਼ਾਹ ਨੂੰ ਜੁੱਤੀ ਨੇ ਅੱਜ ਵਰਗਾ ਧੋਖਾ ਕਦੇ ਨਹੀਂ ਸੀ ਦਿੱਤਾ। ਸਚ ਕਹਿੰਦੇ ਨੇ, "ਠੋਹਕਰੀ ਹੋਈ ਥਾਂ ਨੂੰ ਹੀ ਠੋਹਕਰਾਂ ਲੱਗਦੀਆਂ ਨੇ। ਇਕ ਠੋਹਕਰ ਲਗੀ ਤੇ ਛਿੱਤਰ ਦਾ ਅਗਲਾ ਅੱਧ ਦੁਫਾੜ ਹੋ ਗਿਆ—ਤਲਾ ਵੱਖਰਾ ਤੇ ਉਪਰਲਾ ਹਿੱਸਾ ਵੱਖਰਾ। ਹੁਣ ਇਸ ਵਿਚ ਪੈਰ ਦਾ ਅੜਨਾ ਮੁਸ਼ਕਿਲ ਸੀ। ਇਕ ਅੱਧ ਵਾਰੀ ਲੀਰ ਬੰਨ੍ਹ ਕੇ ਸ਼ਾਹ ਨੇ ਕੰਮ ਸਾਰਨ ਦੀ ਕੋਸ਼ਸ਼ ਕੀਤੀ ਪਰ ਇਸ ਦਾ ਕੋਈ ਲਾਭ ਨਾ ਹੋਇਆ। ਅਖੀਰ ਇਕ ਛਿੱਤਰ ਹੱਥ ਵਿਚ ਤੇ ਇਕ ਪੈਰ ਵਿਚ ਲੈ ਕੇ ਪੰਧ ਮੁਕਾਣਾ ਸ਼ੁਰੂ ਕੀਤਾ। ਪਰ ਇਹ ਵਿਉਂਤ ਵੀ ਸਿਰੇ ਨਾ ਚੜ੍ਹ ਸਕੀ। ਹਾੜ ਮਹੀਨੇ ਦੀ ਧੁਪ ਤੇ ਰੇਤਲਾ ਪੰਧ ਨੰਗਾ ਪੈਰ ਭਠੂਰੇ ਵਰਗਾ ਹੋ ਗਿਆ।

ਬੜੀ ਮੁਸੀਬਤ ਬਣੀ। ਟੁੱਟਾ ਹੋਇਆ ਛਿੱਤਰ ਕਦੀ ਰਾਮੇ ਸ਼ਾਹ ਦੇ ਹੱਥ ਵਿੱਚ ਤੇ ਕਦੀ ਪੈਰ ਵਿਚ ਹੁੰਦਾ। ਧੁੱਪ ਪੈਰੋ ਪੈਰ ਤੇਜ਼ ਹੁੰਦੀ ਜਾ ਰਹੀ ਸੀ। ਪੈਂਡਾ ਅਜੇ ਤੱਕ ਢਾਈ ਕੋਹ ਬਾਕੀ ਸੀ। ਸ਼ਾਹ ਨੂੰ ਰਹਿ ਰਹਿ ਕੇ ਅਰਮਾਨ ਲੱਗਦਾ— "ਕਾਹਨੂੰ ਝੇੜਾ ਪਾ ਬਹਿਣਾ ਸੀ ਦਹੁੰ ਚਹੁੰ ਪੈਸਿਆਂ ਬਦਲੇ ? ਸਹੁਰੇ ਹੁੰਦੇ ਪੈਸੇ। ਜਾਨ ਨਾਲ ਜਹਾਨ ਹੈ।" ਤੇ ਉਹ ਘੜੀ ਮੁੜੀ ਕਿਸੇ ਹੋਰ ਟਾਂਗੇ ਦੀ ਉਡੀਕ ਵਿੱਚ ਪਿਛਾਂਹ ਤੱਕਦਾ ਜਾ ਰਿਹਾ ਸੀ। ਗਰਮੀ ਤੇ ਪੈਰ ਦੀ ਤਕਲੀਫ ਤੋਂ ਛੁਟ ਰਾਮੇ ਸ਼ਾਹ ਨੂੰ ਇਕ ਹੋਰ ਖਿਆਲ ਸਤਾ ਰਿਹਾ ਸੀ - ਏਸ ਉਜਾੜ ਬੀਆਬਾਨ ਵਿਚ ਜੇ ਕਿਤੇ ਬਿੜਨਾ ਟੱਕਰ ਪਵੇ ਜਾਂ ਨਾ ਜਾਣੀਏਂ—ਉਸ ਨੇ ਮਗਰੇ ਮਗਰ ਕੋਈ ਬੰਦਾ ਛੱਡ

ਦਿੱਤਾ ਹੋਵੇ, ਉਹ ਆ ਕੇ...ਮੈਨੂੰ...ਮੇਰੀ ਵਹੀ...ਸੋਚਦਿਆਂ ਸੋਚਦਿਆਂ ਰਾਮੇ ਸ਼ਾਹ ਦਾ ਮੁੜ੍ਹਕਾ ਕਚੀਆਂ ਤ੍ਰੇਲੀਆਂ ਵਿਚ ਵਟ ਗਿਆ। ਡਰ ਨਾਲ ਉਸ ਦਾ ਸਾਹ ਖੱਲ ਵਿੱਚ ਨਹੀਂ ਸੀ ਸਮਾਂਦਾ। ਦੂਰ ਤੋੜੀ ਨਜ਼ਰ ਦੁੜਾ ਕੇ ਉਹ ਕਿਸੇ ਸਾਥੀ ਰਾਹੀ ਦੀ ਉਡੀਕ ਕਰਨ ਲੱਗਾ।

ਇਸ ਤੋਂ ਬਾਦ ਉਹ ਜਿੰਨੇ ਕਦਮ ਅਗਾਂਹ ਟੁਰਦਾ ਜਾਂਦਾ ਸੀ, ਉਨੇ ਵੱਖ ਵੱਖ ਤਰ੍ਹਾਂ ਦੇ ਡਰਾਉਣੇ ਖ਼ਿਆਲ ਉਸ ਦੀ ਘਬਰਾਹਟ ਨੂੰ ਵਧਾਈ ਚਲੇ ਜਾ ਰਹੇ ਸਨ।

ਹੋਰ ਕੁਝ ਅਗਾਂਹ ਜਾ ਕੇ ਉਸ ਨੂੰ ਇਸ ਤਰ੍ਹਾਂ ਅਨੁਭਵ ਹੋਣ ਲੱਗਾ ਜਿਵੇਂ ਸੱਚ-ਮੁੱਚ ਬਿਸ਼ਨਾ ਜੱਟ ਉਸ ਦਾ ਖੁਰਾ ਚੁਕੀ ਮਗਰੇ-ਮਗਰ ਨੱਠਾ ਆ ਰਿਹਾ ਹੈ।

ਕੁਝ ਦੁਰਾਡੇ ਸੜਕ ਦੇ ਕੰਢੇ ਉਸ ਨੂੰ ਇਕ ਸੰਘਣਾ ਬੋਹੜ ਦਿਖਾਈ ਦਿੱਤਾ ਜਿਥੋਂ ਖੂਹ ਵਗਣ ਦੀ ਨਿੰਮੀ ਨਿੰਮੀ ਆਵਾਜ਼ ਆ ਰਹੀ ਸੀ। ਪਰ ਇਹ ਥਾਂ ਉਸ ਨੂੰ ਜਿੰਨੀ ਨੇੜੇ ਦਿਖਾਈ ਦਿੱਤੀ, ਅਸਲ ਵਿੱਚ ਏਨੀ ਨੇੜੇ ਨਹੀਂ ਸੀ।

ਅਖੀਰ ਕਿਸੇ ਤਰ੍ਹਾਂ ਖਿਚ-ਘਸੀਟ ਕੇ ਉਹ ਬੋਹੜ ਤਕ ਜਾ ਹੀ ਪੁੱਜਾ। ਪਰ ਹੁਣ ਉਸ ਵਿੱਚ ਸਾਹ-ਸਤ ਬਾਕੀ ਨਹੀਂ ਸੀ। ਕਪੜੇ ਮੁੜ੍ਹਕੇ ਨਾਲ ਭਿਜੇ ਹੋਏ, ਤਰੇਹ ਨਾਲ ਗਲੇ ਦੀਆਂ ਰਗਾਂ ਮਿਲੀਆਂ ਹੋਈਆਂ ਡਰ ਤੇ ਗਰਮੀ ਨਾਲ ਅੱਖਾਂ ਅਗੇ ਭਿੰਬਰ-ਤਾਰੇ ਫਿਰ ਰਹੇ ਸਨ ਤੇ ਸਿਰ ਉਸ ਦਾ ਘਰਾਟ ਵਾਂਗ ਭਉਂ ਰਹਿਆ ਸੀ।

ਉਸ ਨੇ ਏਨਾ ਹੀ ਸ਼ੁਕਰ ਕੀਤਾ ਕਿ ਬੋਹੜ ਤੀਕ ਪਹੁੰਚਣ ਤੋਂ ਪਹਿਲਾਂ ਹੀ ਉਹ ਬੇਹੋਸ਼ ਹੋ ਕੇ ਡਿਗ ਨਹੀਂ ਸੀ ਪਇਆ।

ਖੂਹ ਵਗ ਰਹਿਆ ਸੀ। ਠੰਢੀ ਹਵਾ ਰੁਮਕ ਰਹੀ ਸੀ। ਬੋਹੜ ਦੀ ਛਾਵੇਂ ਬੰਨ੍ਹੇ ਹੋਏ ਦੋ ਢੱਗੇ ਮਸਤੀ ਨਾਲ ਅੱਖਾਂ ਮੀਟੀ ਜੁਗਾਲੀ ਕਰ ਰਹੇ ਸਨ। ਇਕ ਲਾਖਾ ਵੈਹੜਕਾ ਏਧਰ ਓਧਰ ਫਿਰਦਾ ਹੋਇਆ ਘਾਹ ਦੀਆਂ ਤਿੜਾਂ ਨੂੰ ਇਸ ਤਰ੍ਹਾਂ ਸੁਆਦ ਲਾ ਲਾ ਕੇ ਚਰ ਰਿਹਾ ਸੀ ਜਿਵੇਂ ਜੱਟ ਮੇਲੇ ਵਿਚ ਜਲੇਬੀਆਂ ਖਾਂਦਾ ਹੈ। ਲਾਗੇ ਇਕ ਵਾਣ ਦੇ ਭਾਹੇ ਮੰਜੇ ਉਤੇ ਕੋਈ ਸੁਤਾ ਹੋਇਆ ਘੁਰਾੜੇ ਮਾਰ ਰਿਹਾ ਸੀ।

ਨਿਸਾਰ ਤੋਂ ਮੂੰਹ ਹੱਥ ਧੋ ਕੇ ਰਾਮੇ ਸ਼ਾਹ ਨੇ ਮੁੜ੍ਹਕੇ ਭਰੀ ਕਮੀਜ਼ ਲਾਹ ਕੇ ਔਲੂ ਵਿਚ ਸੁੱਟ ਦਿੱਤੀ ਤੇ ਫਿਰ ਲਾਗਲੀ ਸਿੱਲ ਤੇ ਮਲ ਕੇ ਧੁੱਪੇ ਪਾ ਦਿਤੀ। ਇਸ ਵੇਲੇ ਬੋਹੜ ਵਿਚੋਂ ਛਣ ਕੇ ਆਈਆਂ ਸਿਖਰੀ ਸੂਰਜ ਦੀਆਂ ਕਿਰਨਾਂ ਉਸਦੇ

ਸਿਰ ਤੇ ਫਿਰਦੀਆਂ ਹੋਈਆਂ ਉਸ ਨੂੰ ਬਾਕੀ ਰਹਿੰਦੇ ਪੰਧ ਦਾ ਚੇਤਾ ਕਰਾ ਰਹੀਆਂ ਸਨ। ਪਰ ਰਾਮੇ ਸ਼ਾਹ ਨੂੰ ਥਕੇਵੇਂ ਤੇ ਪੈਰ ਦੀ ਪੀੜ ਨੇ ਬੇਹਾਲ ਕੀਤਾ ਹੋਇਆ ਸੀ। ਪੈਰ ਦੇ ਉਤਲੇ ਹਿੱਸੇ ਉੱਤੇ ਛਾਲੇ ਉਭਰ ਆਏ ਸਨ ਤੇ ਹੇਠਲਾ ਹਿੱਸਾ ਬਰਸਾਤ ਦੇ ਕੱਲਰ ਵਾਂਗ ਫਫੂਸਿਆ ਪਿਆ ਸੀ। ਜੁੱਤੀ ਦਾ ਇਸ ਵਿਚ ਅੜਨਾ ਤਾਂ ਦੂਰ ਦੀ ਗੱਲ, ਛੋਹਣਾ ਵੀ ਔਖਾ ਸੀ।

ਲੱਤਾਂ ਬਾਹਾਂ ਧੌਣ ਤੇ ਠੰਢੀ ਹਵਾ ਨਾਲ ਮੁੜ੍ਹਕਾ ਅੱਧਾ ਸੁਕਣ ਨਾਲ ਜਦ ਉਸ ਦੀ ਕੁਝ ਹੋਸ਼ ਫਿਰੀ ਤਾਂ ਉਸ ਨੂੰ ਪੈਂਡੇ ਦਾ ਖਿਆਲ ਆਇਆ, ਜਿਹੜਾ ਅਜੇ ਤੀਜੇ ਹਿੱਸੇ ਦੇ ਲਗ ਪਗ ਬਾਕੀ ਸੀ।

ਕਮੀਜ਼ ਸੁੱਕਣ ਦੀ ਉਡੀਕ ਵਿਚ ਉਹ ਬੋਹੜ ਦੇ ਮੁਢ ਨਾਲ ਪਿਠ ਜੋੜ ਕੇ ਬੈਠ ਗਿਆ—ਉਸ ਨੂੰ ਝਪਕੀ ਜੇਹੀ ਆਉਣ ਲਗੀ—

* * *

ਟਾਂਗੇ ਦੀ ਖੜ ਖੜ ਫੇਰ ਸੁਣਾਈ ਦਿਤੀ ਤੇ ਉਸ ਨੇ ਜਾਂ ਪਿਛਾਂਹ ਪਰਤ ਕੇ ਵੇਖਿਆ ਤਾਂ ਡਰ ਨਾਲ ਉਹ ਬੜਬੜਾ ਉਠਿਆ, ਓਹੀ ਤਿੰਨ ਸਵਾਰੀਆਂ ਟਾਂਗੇ ਤੋਂ ਉਤਰੀਆਂ—ਇਕ ਬੁਰਕੇ ਵਾਲੀ ਤੇ ਦੋ ਪੱਗਾਂ ਵਾਲੀਆਂ ਤੇ ਪਾਏਦਾਨ ਤੋਂ ਛਾਲ ਮਾਰਦਿਆਂ ਹੀ ਉਸ ਬੁਰਕੇ ਵਾਲੀ ਸਵਾਰੀ ਨੇ ਬੁਰਕਾ ਲਾਹ ਕੇ ਟਾਂਗੇ ਵਿਚ ਸੁਟ ਦਿਤਾ, "ਓ ਮੇਰੀਏ ਮਾ ! ਕਿਸ਼ਨਾ ਜੱਟ !"

ਤੇ ਕਿਸ਼ਨਾ, ਆਪਣੇ ਦੋਹਾਂ ਸਾਥੀਆਂ ਨੂੰ ਅੱਖ ਨਾਲ ਕੋਈ ਇਸ਼ਾਰਾ ਕਰ ਕੇ ਦਗੜ ਦਗੜ ਕਰਦਾ ਰਾਮੇ ਸ਼ਾਹ ਦੇ ਸਿਰ ਤੇ ਆ ਕੜਕਿਆ—"ਕਿਥੇ ਚਲਿਆਂ ਸੈਂ, ਅਰਜ਼ੀ ਪਾਣ ? ਠਹਿਰ ਜਾ, ਤੈਨੂੰ ਅਰਜ਼ੀ ਤੇ ਪੁਆ ਲਵਾਂ।" ਤੇ ਉਸ ਨੇ ਆਪਣੇ ਦੁਹਾਂ ਸਾਥੀਆਂ ਵਿਚੋਂ ਇਕ ਨੂੰ ਪੁਕਾਰਿਆ - "ਫੜ ਓਏ ਕਿਰਪਾ ਸਿਆਂ, ਜਾਣ ਨਾ ਦਈਂ ਸੂ।" ਤੇ ਇਸ ਤੋਂ ਬਾਦ ਕਿਰਪਾ ਸਿੰਘ ਉਹਨੂੰ ਘੀਸਟ ਕੇ ਮੰਜੇ ਕੋਲ ਲੈ ਗਿਆ। ਮੰਜੇ ਦਾ ਸਰ੍ਹਾਂਦੀ ਵਾਲਾ ਪਾਵਾ ਚੁਕ ਕੇ ਉਸ ਨੇ ਰਾਮੇ ਸ਼ਾਹ ਦਾ ਪੈਰ ਉਸ ਦੇ ਹੇਠ ਦੇ ਦਿੱਤਾ ਤੇ ਉਹ ਆਪ ਤੇ ਉਸ ਦਾ ਦੂਜਾ ਸਾਥੀ ਛਾਲ ਮਾਰ ਕੇ ਮੰਜੇ ਤੇ ਚੜ੍ਹ ਬੈਠੇ।

ਪੀੜ ਨਾਲ ਰਾਮੇ ਸ਼ਾਹ ਦੀਆਂ ਚਾਂਗਰਾਂ ਨਿਕਲ ਗਈਆਂ ਤੇ ਉੱਤੋਂ ਕਿਸ਼ਨਾ ਜੱਟ ਇਹ ਕਹਿੰਦਾ ਹੋਇਆ ਉਸ ਪਾਸੋਂ ਵਹੀ ਖੋਹਣ ਦੀ ਕੋਸ਼ਸ਼ ਕਰਨ ਲੱਗਾ — "ਉਰੇ ਕਰ ਖਾਂ ਤੇਰੇ ਇਸ ਧਰਮ ਰਾਜ ਦੇ ਪੋਥੇ ਨੂੰ ਤੇ ਬਿਲੇ ਲਾਵਾਂ।"

ਜਿਉਂ ਜਿਉਂ ਕਿਸ਼ਨਾ ਵਹੀ ਨੂੰ ਖਿਚਦਾ, ਤਿਉਂ ਤਿਉਂ ਰਾਮੇ ਸ਼ਾਹ ਉਸ ਨੂੰ

ਬਾਹਾਂ ਵਿਚ ਕੱਸਣ ਦੀ ਕੋਸ਼ਸ਼ ਕਰਦਾ। ਅਖੀਰ ਸ਼ਾਹ ਦੀ ਕੋਸ਼ਸ਼ ਬੇਕਾਰ ਸਾਬਤ ਹੋਈ ਤੇ ਬਿਸ਼ਨੇ ਦੀ ਸਕਾਰਥੀ। ਵਹੀ ਖੁੱਸਣ ਦੀ ਢਿਲ ਸੀ ਕਿ ਰਾਮੇ ਸ਼ਾਹ ਨੇ ਉਸ ਦੇ ਮਗਰ ਨਠਣਾ ਚਾਹਿਆ, ਪਰ ਪੈਰ ਮੰਜੇ ਹੇਠ ਦਬਿਆ ਹੋਣ ਕਰ ਕੇ ਉਸ ਦੀ ਕੁਝ ਵੀ ਪੇਸ਼ ਨਾ ਜਾ ਸਕੀ ਤੇ ਉਹ ਪਾਗਲਾਂ ਵਾਂਗ ਮੂੰਹ ਆਈਆਂ ਬੋਲਣ ਲੱਗਾ। ਏਨੇ ਨੂੰ ਟਾਂਗੇ ਵਾਲਾ ਉਸ ਨੂੰ ਮੋਢੇ ਤੋਂ ਫੜ ਕੇ ਕਹਿਣ ਲੱਗਾ - "ਛਾਹ ਜੀ, ਬਹਿ ਜਾਓ ਹੁਣ ਰਮਾਨ ਕਰ ਕੇ......"

ਰਾਮੇ ਸ਼ਾਹ ਨੇ ਗੋਡਿਆਂ ਤੇ ਟਿਕੇ ਹੋਏ ਸਿਰ ਨੂੰ ਚੁਕ ਕੇ ਉਤਾਂਹ ਤਕਿਆ। ਬੋਹੜ ਦੇ ਮੁਢ ਨਾਲ ਚੋਖੇ ਚਿਰ ਤੋਂ ਢਾਸਣਾ ਲਗੀ ਰਹਿਣ ਕਰਕੇ ਉਸ ਦੀ ਨੰਗੀ ਪਿਠ ਵਿਚ ਪੀੜ ਹੋ ਰਹੀ ਸੀ। ਪੈਰ ਵਿਚੋਂ ਅਜੇ ਵੀ ਚੀਸਾਂ ਨਿਕਲ ਰਹੀਆਂ ਸਨ, ਪਰ ਪਾਵੇ ਹੇਠ ਹੋਣ ਕਰਕੇ ਨਹੀਂ, ਜੁਤੀ ਲਗਣ ਕਰ ਕੇ, ਤੇ ਉਸ ਦੇ ਪੱਟਾਂ ਵਿਚ ਪਈ ਚਾਦਰ ਲਪੇਟੀ ਵਹੀ ਨੂੰ ਲਾਖਾ ਵਹਿੜਕਾ ਖਿਚ ਰਿਹਾ ਸੀ, ਜਿਸਨੂੰ ਸ਼ਿਸ਼ਕਾਰ ਕੇ ਪਰੇ ਹਟਾਂਦਾ ਹੋਇਆ ਓਹੀ ਟਾਂਗੇ ਵਾਲਾ ਕਹਿ ਰਿਹਾ ਸੀ—ਛਾਹ ਜੀ, ਜੇ ਮੈਂ ਨਾ ਆਉਂਦਾ ਤਾਂ ਤੁਹਾਡੀ ਵਹੀ ਇਸ ਵੱਛੇ ਨੇ ਖਿਚ ਕੇ ਲੈ ਜਾਣੀ ਸੀ, ਨਾਲੇ ਚਾਦਰ ਚੱਬ ਕੇ ਚੋੜ ਕਰ ਸੁਟਣੀ ਸੀ। ਬਹਿ ਜਾਓ ਟਾਂਗੇ ਵਿਚ, ਚਲਣਾ ਜੇ ਤੇ, ਮੈਂ ਜਰਾ ਘੋੜੇ ਨੂੰ ਪਾਣੀ ਡਾਹ ਲਵਾਂ।"

"ਰਾਮ, ਰਾਮ, ਰਾਮ......!" ਸ਼ਾਹ ਨੇ ਉਬਾਸੀ ਲੈ ਕੇ ਅੱਖਾਂ ਮਲਦਿਆਂ ਹੋਇਆਂ ਕਿਹਾ—"ਕਿੱਡਾ ਭੈੜਾ ਸੁਫਨਾ ਸੀ। ਤੇ ਵਹੀ ਨੂੰ ਹੋਰ ਚੰਗੀ ਤਰ੍ਹਾਂ ਘੁੱਟ ਕੇ ਉਸ ਨੇ ਚੱਦਰ ਵਿਚ ਲਪੇਟ ਲਿਆ।

"ਤਾਂਹੀਏਂ ਬਰੜਾਉਣ ਡਹੇ ਹੋਏ ਸਾਓ? ਟਾਂਗੇ ਵਾਲੇ ਨੇ ਟਿਚਕਰ ਭਰੇ ਲਹਿਜੇ ਵਿਚ ਕਿਹਾ - "ਮੈਂ ਆਖਿਆ ਖ਼ਬਰੇ ਕੀ ਹੋ ਗਿਆ ਨੇ।"

"ਤੂੰ ਤੇ ਕਚਹਿਰੀਓਂ ਹੋ ਮੁੜਿਆ ਏਂ?" ਸ਼ਾਹ ਨੇ ਗਲ ਦਾ ਰੁਖ਼ ਬਦਲਣ ਲਈ ਕਿਹਾ—"ਛੇਤੀ ਹੀ ਆ ਗਿਆ ਏਂ।" ਤੇ ਉਸ ਨੇ ਛੇਤੀ ਨਾਲ ਉਠ ਕੇ ਕਚਹਿਰੀ ਜਾਣ ਲਈ ਕਦਮ ਚੁਕਿਆ, ਪਰ ਪੈਰ ਭੋਇਂ ਤੇ ਰਖਣਾ ਮੁਹਾਲ ਹੋ ਗਿਆ। ਮਸੇਂ ਕਮੀਜ਼ ਵਾਲੇ ਥਾਂ ਤੀਕ ਹੀ ਪਹੁੰਚ ਸਕਿਆ।

"ਕੀ ਦਸਾਂ ਛਾਹ ਜੀ," ਟਾਂਗੇ ਵਾਲੇ ਨੇ ਘੋੜੇ ਦਾ ਲੀਰਾਂ ਦਾ ਤੰਗ ਖੋਲ੍ਹਦਿਆਂ ਕਿਹਾ—"ਅਜ ਤੇ ਕੋਈ ਐਸਾ ਨਹਿਸ ਮੱਥੇ ਲਗਾ ਵੇ, ਜੋ ਫੇਰਾ ਈ ਔਂਤਰ ਗਿਆ। ਪਿੰਡੋਂ ਤਿੰਨ ਸਵਾਰੀਆਂ ਮਿਲੀਆਂ ਸਨ, ਤੇ ਮੁੜਦੀ ਵਾਰੀ ਇਕ ਵੀ ਨਾ। ਸੰਘ ਪਾੜ ਪਾੜ ਕੇ ਤੁਰ ਆਇਆ ਵਾਂ।"

ਸ਼ਾਹ ਨੇ ਕਮੀਜ਼ ਪਾਂਦਿਆਂ ਹੋਇਆ ਉਤਾਂਹ ਸਿਰ ਚੁੱਕ ਕੇ ਸੂਰਜ ਵੱਲ ਤੱਕਿਆ। ਪਰਛਾਵੇਂ ਢਲ ਰਹੇ ਸਨ।

"ਪਰ ਸ਼ਾਹ ਜੀ', ਟਾਂਗੇ ਵਾਲੇ ਨੇ ਹੈਰਾਨੀ ਨਾਲ ਕਿਹਾ,—"ਤੁਸਾਂ ਤੇ ਹਦ ਈ ਮੁਕਾ ਦਿੱਤੀ। ਟਾਂਗੇ ਨਾਲੋਂ ਵੀ ਪਹਿਲਾਂ ਆ ਪਹੁੰਚੇ ਜੇ। ਜਾਪਦਾ ਏ ਕੰਮ ਥੋੜ੍ਹਾ ਈ ਹੋਣਾ ਜੇ ਕਚਹਿਰੀ।"

"ਹਾਂ, ਰਾਮੇ ਸ਼ਾਹ ਨੇ ਇਧਰ ਉਧਰ ਝਾਕਦਿਆਂ ਕਿਹਾ—"ਜਾਂਦਿਆਂ ਈ ਤਰੀਕ ਪੈ ਗਈ ਸੀ।"

"ਚਲੋ ਬੈਹ ਜਾਓ ਫੇਰ", ਟਾਂਗੇ ਵਾਲੇ ਨੇ ਸ਼ੋਖ ਆਵਾਜ਼ ਵਿਚ ਕਿਹਾ, "ਜੋ ਜੀ ਕਰੇਗਾ ਏ ਛੱਡਣਾ, ਨਾ ਦਿਓਗੇ ਤਾਂ ਵੀ ਖ਼ੈਰ ਸੱਲਾ।" ਪਾਣੀ ਡਾਹੁਣ ਤੋਂ ਬਾਅਦ ਉਸਨੇ ਮੁੜ ਘੋੜੇ ਨੂੰ ਟਾਂਗੇ ਨਾਲ ਜੋੜ ਦਿੱਤਾ।

"ਚਲ ਭਈ" ਕਹਿ ਕੇ, ਅੱਖਾਂ ਮਲਦਾ ਰਾਮਾ ਸ਼ਾਹ ਟਾਂਗੇ ਤੇ ਜਾ ਬੈਠਾ। ਸੁੱਜੇ ਹੋਏ ਪੈਰ ਨੂੰ ਉਸ ਨੇ ਧੋਤੀ ਦੇ ਲੜ ਨਾਲ ਕੱਜ ਲਿਆ।

"ਭਲਕੇ ਵੀ ਜਾਣਾ ਜੇ ਕਚਹਿਰੀ?" ਟਾਂਗੇ ਵਾਲੇ ਨੇ ਤਪੇ ਹੋਏ ਪਹੀਆਂ ਵਿਚਾਲੇ ਟਿੰਡ ਨਾਲ ਪਾਣੀ ਛਿੜਕਦਿਆਂ ਕਿਹਾ—"ਜਿੱਦਣ ਜਾਣਾ ਹੋਵੇ, ਮੈਨੂੰ ਦੱਸ ਛੱਡਿਆ ਕਰੋ।"

"ਢੱਠੇ ਖੂਹ ਵਿਚ ਪਈ ਕਚਹਿਰੀ," ਖਿਝ ਕੇ ਸ਼ਾਹ ਬੋਲਿਆ—"ਗੱਲਾਂ ਨਾ ਬਣਾ ਬਹੁਤੀਆਂ ਤੇ ਤੋਰ ਟਾਂਗੇ ਨੂੰ, ਅਗੇ ਮੇਰੇ ਸਿਰ ਨੂੰ ਚੱਕਰ ਆਉਣ ਡਹੇ ਹੋਏ ਨੇ।"

"ਚੱਕਰ ਤੇ ਔਣੇ ਹੋਏ ਛਾਹ ਜੀ", ਟਾਂਗੇ ਵਾਲਾ ਫੇਰ ਵੀ ਬੋਲਣੋਂ ਨਾ ਟਲਿਆ—"ਇਸ ਕਹਿਰਾਂ ਦੀ ਗਰਮੀ ਵਿਚ ਅੱਠ ਕੋਹ ਪੱਕਾ ਪੈਂਡਾ ਮਾਰ ਕੇ ਆਏ ਜੇ।" ਤੇ ਉਸ ਨੇ ਘੋੜੇ ਨੂੰ ਛਾਂਟਾ ਲਾਇਆ।

# ਅਲ੍ਹਾ ਵਾਲੇ

(ਗੁਰਮੁਖ ਸਿੰਘ ਮੁਸਾਫ਼ਿਰ)

ਮੁਹਤਰਿਮ ਭਾਈ ਸਾਹਿਬ,

ਪਤਾ ਨਹੀਂ ਮੇਰੀ ਇਹ ਦਰਦ ਭਰੀ ਫ਼ਰਿਆਦ ਆਪ ਤੱਕ ਪਹੁੰਚਦੀ ਹੈ ਕਿ ਨਹੀਂ। ਸਵਿੰਦਰ ਦਾ ਪਤਾ ਲੱਗ ਗਿਆ। ਪਹਿਲਾਂ ਤਾਂ ਪਤਾ ਲੱਗ ਜਾਣ ਤੇ ਮੈਂ ਖੁਸ਼ ਹੋਇਆ, ਪਰ ਤੁਰਤ ਮੇਰੀ ਖੁਸ਼ੀ ਡੂੰਘੀ ਗ਼ਮੀ ਤੇ ਚਿੰਤਾ ਵਿੱਚ ਬਦਲ ਗਈ। ਤੈਨੂੰ ਪਤਾ ਹੈ ਕਿ ਸਵਿੰਦਰ ਨੂੰ ਮੈਂ ਆਪਣੀ ਧੀ ਹੀ ਸਮਝਦਾ ਸਾਂ। ਮੇਰੀ ਜਾਨ ਤੇ ਹੁਣ ਡਾਢੀ ਮੁਸ਼ਕਿਲ ਆਣ ਬਣੀ ਹੈ, ਮੇਰੀ ਧੀ ਮੇਰੇ ਨੇੜੇ ਤੇੜੇ ਹੀ ਬੇਗਾਨਿਆਂ ਦੇ ਵੱਸ ਵਿੱਚ ਪਈ ਹੋਵੇ ਤੇ ਮੈਂ ਉਸ ਨੂੰ ਛੁੜਾ ਨਾ ਸਕਾਂ, ਕੇਡੀ ਬੇ-ਬਸੀ ਦੀ ਗੱਲ ਹੈ। ਅਸਮਾਨ ਸਿੰਘਾ, ਤੈਨੂੰ ਤੇ ਭਰਜਾਈ ਨੂੰ ਤਾਂ ਕੀ ਨੀਂਦਰ ਆਂਵਦੀ ਹੋਸੀ, ਇਸ ਤੋਂ ਵਧੀਕ ਨਾਸੂਰ ਸੁਆਡੇ ਦਿਲ ਤੇ ਹੋਰ ਕੋ ਹੋ ਸਕਦਾ ਹੈ। ਸੁਆਡੀਆਂ ਤੇ ਬੇਸ਼ਕ ਅੰਦਰਾਂ ਚਿੰਗਰਾਂ ਤੇ ਪਈਆਂ ਹਨ। ਪਰ ਮੇਰੇ ਵੀ ਦਿਲ ਕੋਲੋਂ ਕੋਈ ਪੁੱਛ ਵੇਖੇ, ਭਰਾਵਾ, ਅਗਾਰਾਂ ਤੇ ਪਿਆ ਹੋਇਆ ਹਾਂ। ਸਵਿੰਦਰ ਕਿਸੇ ਹੋਰ ਇਲਾਕੇ ਵਿਚ ਹੋਂਦੀ ਤਾਂ ਵੀ ਮੇਰਾ ਮਨ ਕਲਪਦਾ, ਪਰ ਐਡਾ ਨਹੀਂ, ਹੁਣ ਤੇ ਮੇਰੇ ਵਾਸਤੇ ਡਾਹਢੀ ਨਮੋਸ਼ੀ ਦੀ ਗੱਲ ਹੈ। ਉਧਰ ਸ਼ੀਸ਼ੇ ਦੇ ਖਾਨ ਨਾਲ ਮੇਰਾ ਬੜਾ ਲਿਹਾਜ਼ ਸੀ, ਉਹ ਆਦਮੀ ਵੀ ਮਾੜਾ ਨਹੀਂ, ਪਰ ਹਵਾ ਹੀ ਐਸੀ ਵਗ ਗਈ ਹੈ। ਮੈਂ ਉਸ ਦਾ ਪਿੱਛਾ ਕਰ ਰਿਹਾ ਹਾਂ, ਅਜੇ ਤੱਕ ਉਸ ਡਾਹੀ ਨਹੀਂ ਦਿਤੀ। ਉਨ੍ਹਾਂ ਪਾਸ ਹੋਰ ਵੀ ਕੁੜੀਆਂ ਹਨ। ਜਦ ਕੋਈ ਸੂਹਾ ਆਉਂਦਾ ਹੈ, ਉਹ ਉਨ੍ਹਾਂ ਨੂੰ ਪਾਕਿਸਤਾਨ ਭੇਜ ਦੇਂਦੇ ਹਨ। ਇਸ ਮੁਆਮਲੇ ਵਿੱਚ ਚੰਗੇ ਮਾੜੇ ਸਾਰੇ ਰਲ ਬੈਠੇ ਹਨ। ਪਰ ਫਿਰ ਵੀ ਭਰਾਵਾ, ਬੀਜ ਨਾਸ ਨਹੀਂ ਹੋਇਆ, ਅਲ੍ਹਾ ਵਾਲੇ ਲੋਕ ਵੀ ਅਜੇ ਹਨ। ਅੱਗੇ ਮੈਂ ਤੈਨੂੰ ਸੁਨੇਹਾ ਭੇਜ ਚੁੱਕਾ ਹਾਂ ਕਿ ਸਵਿੰਦਰ ਉਧਰ ਸ਼ੀਸ਼ੇ ਦੇ ਖਾਨ ਦੇ ਘਰ ਹੈ। ਪਰ ਕੋ ਪਤਾ, ਸਾਡਾ ਕੋਈ ਪੈਗਾਮ ਤੁਸਾਂ ਤੱਕ ਪੋਂਹਚਦਾ ਵੀ ਹੈ ਕਿ

ਨਹੀਂ। ਹੱਛਾ ਅਲਾ ਦਾ ਫ਼ਜ਼ਲ ਹੋਇਆ ਤਾਂ ਮੈਂ ਆਪਣੀ ਭਤ੍ਰੀਊ ਨੂੰ ਜ਼ਰੂਰ ਆਪਣੀ ਜਾਨ ਦੇ ਕੇ ਵੀ ਸੁਆਡੇ ਕੋਲ ਭੇਜਸਾਂ। ਤੂੰ ਤੇ ਆਪ ਹੀ ਮੁਸੀਬਤ ਵਿੱਚ ਫਸਿਆ ਹੋਇਆ ਹੈਂ, ਤੈਨੂੰ ਹਰੀ ਚੰਦੇ ਸੁਨਿਆਰੇ ਤੇ ਹਰਨਾਮੇ ਖਤ੍ਰੀਏ ਦਾ ਤੇ ਪਤਾ ਨਹੀਂ ਹੋਣਾ; ਉਹ ਵਿਚਾਰੇ ਕੁਥੇ ਹਨ; ਉਨ੍ਹਾਂ ਦੀ ਕੁਝ ਅਮਾਨਤ ਮੇਰੇ ਪਾਸ ਹੈ; ਜਦ ਤੱਕ ਉਨ੍ਹਾਂ ਨੂੰ ਦੇ ਨਾ ਲਵਾਂ, ਮੇਰੇ ਦਿਲ ਤੋਂ ਭਾਰ ਨਹੀਂ ਲਹਿੰਦਾ। ਇਸ ਦਿਲ ਦਾ ਭਰਾਵਾ ਪਤਾ ਵੀ ਕੀ ਏ; ਤੂੰ ਆਪ ਹੀ ਗੁਰੂਆਂ ਦੇ ਕਲਾਮ ਵਿੱਚੋਂ ਸੁਣਾਂਦਾ ਸੈਂ: ਇਸ ਮਨ ਦਾ ਕੋਈ ਭਰੋਸਾ ਨਹੀਂ। ਭਰਜਾਈ ਤੇ ਭਤ੍ਰੀਏ ਆਂ ਸਲਾਮ, ਆਪਣੀ ਮਸੀਬਤ ਵਿੱਚ ਮੈਨੂੰ ਸ਼ਾਮਿਲ ਸਮਝੋ।

ਮੁਨਸ਼ੀ ਅਲ੍ਹਾ ਬਖ਼ਸ਼ ਦੀ ਇਹ ਚਿੱਠੀ ਹੱਥੋ ਹੱਥੀਂ ਪਤਾ ਨਹੀਂ ਕਿਸ ਤਰ੍ਹਾਂ ਅਸਮਾਨ ਸਿੰਘ ਨੂੰ ਦਿੱਲੀ ਜਾ ਮਿਲੀ। ਚਿੱਠੀ ਉਰਦੂ ਅਖਰਾਂ ਵਿੱਚ ਲਿਖੀ ਹੋਈ ਹੈ, ਤਰੀਕ ਉਤੇ ਹੈ ਨਹੀਂ। 22 ਅਕਤੂਬਰ ਸੰਨ 1947 ਨੂੰ ਮੁਜ਼ਫ਼ਰਾਬਾਦ ਤੇ ਹਮਲੇ ਵੇਲੇ ਸਵਿੰਦਰ ਗੁਆਚੀ ਸੀ। ਅਸਮਾਨ ਸਿੰਘ ਤੇ ਉਸ ਦੀ ਘਰ ਵਾਲੀ ਨੂੰ ਜੇ ਯਕੀਨ ਹੋ ਜਾਂਦਾ ਕਿ ਉਹ ਕਿਧਰੇ ਮਾਰੀ ਜਾ ਚੁਕੀ ਹੈ ਤਾਂ ਉਹ ਸ਼ਾਇਦ ਸਬਰ ਦਾ ਘੁੱਟ ਭਰ ਕੇ ਚੁੱਪ ਹੋ ਜਾਂਦੇ। ਜਦ ਉਹ ਮੁਜ਼ਫ਼ਰਾਬਾਦ ਤੇ ਹਮਲੇ ਦੇ ਹਾਲਾਤ ਸੁਣਦੇ ਸਨ, ਤਾਂ ਸਵਿੰਦਰ ਦੇ ਜ਼ਿੰਦਾ ਹੋਣ ਦੀ ਕੋਈ ਆਸ ਨਹੀਂ ਸੀ ਸਮਝਦੇ, ਕਿਉਂ ਕਿ ਅਸਮਾਨ ਸਿੰਘ ਨੇ ਸਵਿੰਦਰ ਦੀ ਤਲਾਸ਼ ਵਿੱਚ ਫਿਰਦਿਆਂ ਉਸ ਇਲਾਕੇ ਦੇ ਬਚ ਕੇ ਆਏ ਬੰਦਿਆਂ ਦੀ ਕੈਂਪਾਂ ਵਿੱਚ ਗਿਣਤੀ ਕਰ ਲਈ ਸੀ। ਕੋਈ ਪੰਦਰਾਂ ਕੁ ਹਜ਼ਾਰ ਬਣਦੇ ਸਨ। ਹਜ਼ਾਰੇ ਵਿਚੋਂ ਮੁਜ਼ਫ਼ਰਾਬਾਦ ਦੇ ਇਲਾਕੇ ਵਿੱਚ ਨੱਸ ਕੇ ਆਏ ਬੰਦਿਆਂ ਨੂੰ ਮਿਲਾ ਕੇ ਹਮਲੇ ਵੇਲੇ ਇਸ ਇਲਾਕੇ 'ਚ ਕੋਈ 35000 ਸਿੱਖ ਹਿੰਦੂ ਸਨ। ਅਸਮਾਨ ਸਿੰਘ ਸਮਝਦਾ ਸੀ ਕਿ ਵੀਹ ਹਜ਼ਾਰ ਮਾਰੇ ਗਏ ਤੇ ਸਵਿੰਦਰ ਕਿਥੇ ਬਚੀ ਹੋਵੇਗੀ। ਅਸਮਾਨ ਸਿੰਘ ਨੂੰ ਇਹ ਵੀ ਪਤਾ ਸੀ ਕਿ ਹਜ਼ਾਰਾਂ ਲੜਕੀਆਂ ਕਿਸ਼ਨ ਗੰਗਾ ਤੇ ਜੇਹਲਮ ਵਿੱਚ ਛਾਲਾਂ ਮਾਰ ਗਈਆਂ ਹਨ। ਬਹਾਦਰ ਖ਼ਾਨ ਠੇਕੇਦਾਰ ਰਾਜੇਵਾਲੇ ਦੀ ਇਕ ਗਲ ਬੜੀ ਮਸ਼ਹੂਰ ਸੀ ਕਿ ਉਸ ਨੇ ਗਿਆਨੀ ਰੰਗੀਲ ਸਿੰਘ ਆਦਿ ਕੜੀਆਂ ਲੋਕਾਂ ਨੂੰ ਇਕੱਠਿਆਂ ਹੀ ਮਰਵਾ ਦਿੱਤਾ। ਇਨ੍ਹਾਂ ਸਾਰੀਆਂ ਘਟ-ਨਾਵਾਂ ਦੇ ਬਾਵਜੂਦ ਮੁਨਸ਼ੀ ਅਲ੍ਹਾ ਬਖ਼ਸ਼ ਦੀ ਚਿੱਠੀ ਵਾਂਗ ਕੋਈ ਨਾ ਕੋਈ ਉਗ ਸੁਗ ਉਨ੍ਹਾਂ ਨੂੰ ਮਿਲ ਜਾਂਦੀ, ਜੇਹੜੀ ਉਨ੍ਹਾਂ ਦੀ ਬੇਚੈਨੀ ਨੂੰ ਨਵੇਂ ਸਿਰਿਓਂ ਵਧੀਕ ਤਾਜ਼ਾ ਕਰ ਦਿੰਦੀ। ਅਜ ਮੁਨਸ਼ੀ ਅਲ੍ਹਾ ਬਖਸ਼ ਦੀ ਚਿੱਠੀ ਪੜ੍ਹ ਕੇ ਜਿੱਥੇ ਉਸ ਨੂੰ ਆਪਣੇ ਇੱਕ ਪੁਰਾਣੇ ਗਿਰਾਈਂ ਸਾਥੀ ਦੀ ਵਫ਼ਾਦਾਰੀ ਤੇ ਖ਼ੁਸ਼ੀ ਹੋਈ, ਉਥੇ ਉਸ ਦੇ ਸੀਨੇ ਤੇ

ਇਕ ਵੇਰਾਂ ਫੇਰ ਸੱਪ ਲੇਟਣ ਲੱਗ ਪਏ। ਉਸ ਦਾ ਖ਼ੂਨ ਉਬਾਲੇ ਖਾਣ ਲੱਗ ਪਿਆ। ਉਧਰ ਸ਼ੀਰੇ ਦੇ ਖ਼ਾਨ ਨੂੰ ਅਸਮਾਨ ਸਿੰਘ ਜਾਣਦਾ ਵੀ ਸੀ ਤੇ ਇਸ ਦਾ ਆਪਣਾ ਅਸਲੀ ਘਰ ਵੀ ਮਾਨਸੇਹਰੇ ਦੀ ਤਸੀਲ ਵਿੱਚ ਹੀ ਸੀ। ਸਵਿੰਦਰ ਨਲੂਛੀ ਵਿਆਹੀ ਹੋਈ ਵੀ ਸੀ ਤੇ ਉਸ ਦੇ ਨਾਨਕੇ ਵੀ ਉਥੇ ਹੀ ਸਨ। ਨਲੂਛੀ ਤੇ ਮੁਜ਼ਫਰਾਬਾਦ ਇੱਕ ਹੀ ਜਗ੍ਹਾ ਹੈ। ਧੰਨੀ, ਪੁਠਹਾਰ ਤੇ ਸੂਆਂ ਦੀ ਤਬਾਹੀ ਸੁਣ ਕੇ ਹਜ਼ਾਰੇ ਦੇ ਬਹੁਤ ਸਾਰੇ ਹਿੰਦੂ ਸਿਖ ਉਜੜ ਕੇ ਮੁਜ਼ਫਰਾਬਾਦ ਆ ਗਏ ਸਨ। ਅਸਮਾਨ ਸਿੰਘ ਨੇ ਜਦ ਲਾਹੌਰ ਵਿੱਚ ਇਹ ਗੱਲ ਸੁਣੀ ਤਾਂ ਸਵਿੰਦਰ ਨੂੰ ਸੌਹਰੇ ਭੇਜ ਦਿੱਤਾ। ਇਹ ਅਗਸਤ ਸੰਨ 1947 ਦੀ ਗੱਲ ਹੈ। ਲਾਹੌਰ ਵਿੱਚ ਫਸਾਦਾਂ ਦੀ ਧੁਖਦੀ ਅੱਗ ਭੜਕਣ ਹੀ ਵਾਲੀ ਸੀ। ਇਸ ਗੱਲ ਨੂੰ ਦੋ ਸਾਲ ਗੁਜ਼ਰ ਗਏ ਹਨ ਜਦੋਂ ਕਿ ਹੁਣ ਅਲ੍ਹਾ ਬਖ਼ਸ਼ ਮੁਨਸ਼ੀ ਦੀ ਚਿਠੀ ਆਈ।

2

ਪਿਆਰੇ ਮਾਤਾ ਜੀ,

ਮੈਂ ਬਚ ਗਈ, ਨਾਲ ਦੀਆਂ ਜੋ ਕੁਝ ਸੁਣਾਂਦੀਆਂ ਹਨ, ਉਹ ਸੁਣ ਕੇ ਤਾਂ ਮੈਂ ਸਚ ਮੁਚ ਬਚ ਹੀ ਗਈ। ਇੱਕ ਥਾਂ ਤੋਂ ਮੈਨੂੰ ਗਲੇ ਦੀ ਮਹੇਲ ਨੇ ਬਚਾਇਆ, ਇੱਕ ਥਾਂ ਤੋਂ ਚੂੜੀਆਂ ਨੇ, ਤੇ ਇਕ ਜਗ੍ਹਾ ਕੰਨ ਦੇ ਕਾਟਿਆਂ ਨੇ, ਮੁੰਦਰੀ ਅਜੇ ਵੀ ਮੇਰੇ ਪਾਸ ਹੈ। ਸਸ ਦੇ ਨਿੱਕੇ ਨਿੱਕੇ ਅੰਜਾਣਿਆਂ ਨੂੰ ਕੁਛੜ ਚੁਕਾਂ ਕਿ ਆਪ ਟੁਰਾਂ, ਡਾਹਢੀ ਭਾਜੜ ਪਈ, ਦਿਨ, ਵਾਰ, ਟਿਕਾਣੇ ਦਾ ਕੋਈ ਪਤਾ ਨਾ ਰਿਹਾ। ਜਦ ਪਹਿਲੀ ਵਾਰੀ ਮੈਂ ਦਰਿਆ ਵਿੱਚ ਛਾਲ ਮਾਰੀ ਤਾਂ ਮੇਰੇ ਵਾਲਾਂ ਤੋਂ ਪਕੜ ਕੇ ਇੱਕ ਰਾਸ਼ਾ ਮੈਨੂੰ ਧਰੂਹ ਕੇ ਬਾਹਰ ਕਢ ਲਿਆਇਆ, ਪੁਲ ਤੇ ਆਣ ਕੇ ਪਤਾ ਲੱਗਾ ਕਿ ਇਹ ਤੇ ਆਪਣਾ ਹੀ ਨਲੂਛੀ ਗੁਰਦਵਾਰੇ ਦਾ ਜੇਹਲਮ ਵਾਲਾ ਪੁਲ ਹੈ, ਮੇਰਾ ਮੂੰਹ ਸਿਰ ਛਿਲਿਆ ਗਿਆ। ਮੈਂ ਹਾਲ ਦੁਹਾਈ ਪਾ ਕੇ ਦੌੜੀ ਤਾਂ ਇੱਕ ਹੋਰ ਆਦਮੀ ਆਖਣ ਲਗਾ, "ਜਾਸੈਂ ਕੁੜੇ, ਸਿਖ ਤੇ ਹਿਕ ਵੀ ਨਹੀਂ ਬਚਿਆ।" ਮੇਰੇ ਖੱਬੇ ਹਥ ਵਿੱਚ ਲੋਹੇ ਦਾ ਕੜਾ ਸੀ। ਹਿਕ ਕੁੜੀ ਨੇ ਮਲਿਟਰੀ ਮਲਿਟਰੀ ਆਖਿਆ ਤਾਂ ਉਹਾ ਆਦਮੀ ਆਖਣ ਲਗਾ, "ਮਲਿਟਰੀ ਕੁਥੇ, ਜਰਨੈਲ ਤੇ ਆਪੂੰ ਹੀ ਮਾਰਿਆ ਗਿਆ ਹੈ।" ਬਜਤਾੜੇ ਆਲੇ ਪਾਸਿਉਂ ਅਸਾਂ ਬਹੁਤ ਸਾਰੇ ਸਿਖ ਤੇ ਜ਼ਨਾਨੀਆਂ ਆਂਵਦੇ ਵੇਖੇ, ਸਾਡੀ ਜਾਨ ਵਿੱਚ ਜਾਨ ਆਈ, ਅਸੀਂ ਦੌੜੀਆਂ ਤਾਂ ਹੇ ਡਾਂਗ ਮੇਰੇ ਮਥੇ ਵਿਚ ਆਣ ਕੇ ਲੱਗੀ। ਮੈਨੂੰ ਹੋਸ਼ ਆਈ ਤਾਂ ਮੈਂ ਕਲ ਮੁਕੱਲੀ ਸਾਂ, ਕੁਝ ਪਤਾ ਨਾ ਲੱਗਾ ਕਿ ਕਿਤ ਕਿਹੜੀ ਥਾਂ ਹੈ। ਓਨ ਕੇ ਤਰੀ ਪਰ ਸਾਹ ਸਤ ਨਹੀਂ ਸੀ। ਗੋਲੀਆਂ ਦੇ

ਚਲਣ ਤੇ ਦਰਿਆ ਵਿੱਚ ਛਲਾਂਘਾਂ ਦੀ ਆਵਾਜ਼ ਆਉਣ ਤੋਂ ਮੈਂ ਸਮਝਿਆ ਕਿ ਪੁਲ ਦੇ ਨੇੜੇ ਹੀ ਹਾਂ, ਤਲੀਆਂ ਟੇਕ ਕੇ ਮੈਂ ਟਿੱਬੇ ਤੇ ਚੜ੍ਹੀ ਤਾਂ ਪੁਲ ਨਜ਼ਰ ਆਂਵਦਾ ਸੀ, ਪਰ ਬੜਾ ਵੱਡਾ, ਮੈਨੂੰ ਸਮਝ ਨਾ ਆਈ। ਬੰਨੇ ਤੇ ਪਾਲਕ ਸੀ ਕਿ ਪਤਾ ਨਹੀਂ ਕਿਸ ਚੀਜ਼ ਦੇ ਪਤਰ, ਪਾਲਕ ਜਿਹਾ ਸਵਾਦ ਸੀ. ਮੈਂ ਬਹੁਤ ਸਾਰੇ ਖਾ ਲਏ। ਪੰਜ ਛੇ ਬੰਦੇ ਆਂਵਦੇ ਵੇਖ ਕੇ ਮੈਂ ਪੁਲ ਵਾਲੇ ਪਾਸੇ ਦੌੜ ਪਈ। ਕੋਈ ਅੱਧਾ ਕੁ ਮੀਲ ਦੌੜੀ ਹੋਵਾਂਗੀ, ਪਤਾ ਲੱਗ ਗਿਆ ਕਿ ਪੁਲ ਵੀ ਦੂਜਾ ਸੀ। ਪਿਛੇ ਪਰਤ ਕੇ ਵੇਖਿਆ ਤਾਂ ਕੋਈ ਆਦਮੀ ਨਾ ਦਿਸਿਆ। ਪੁਲ ਤੇ ਪਹੁੰਚਣ ਤਕ ਮੇਰੇ ਪੈਰ ਸੁੱਜ ਗਏ। ਮਾਤਾ ਜੀ, ਉਸ ਵੇਲੇ ਦੀ ਭਿਆਨਕ ਹਾਲਤ ਤਸਵੀਰਾਂ ਵਿੱਚ ਵੇਖ ਕੇ ਵੀ ਬੰਦਾ ਡਰ ਜਾਏ। ਕਿਸ਼ਨ ਗੰਗਾ ਵਿੱਚ ਛਾਲਾਂ ਤੇ ਛਾਲਾਂ ਵਜ ਰਹੀਆਂ ਸਨ। ਮੈਂ ਆਪ ਜੇਹਲਮ ਵਿੱਚ ਛਾਲ ਮਾਰੀ ਸੀ, ਪਰ ਹੁਣ ਵੇਖ ਕੇ ਮੇਰਾ ਸਿਰ ਚਕਰਾ ਗਿਆ, ਪੈਰ ਮੇਰੇ ਅੱਗੇ ਹੀ ਸੁੱਜੇ ਹੋਏ ਸਨ. ਛਾਲ ਮਾਰਨ ਦੀ ਤਾਂ ਮੇਰੇ ਵਿੱਚ ਹਿੰਮਤ ਨਹੀਂ ਸੀ, ਮੈਂ ਚੱਕਰ ਖਾ ਕੇ ਦਰਿਆ ਵਿੱਚ ਜਾ ਪਈ। ਪਾਣੀ ਬੜੇ ਜ਼ੋਰ ਦਾ ਸੀ, ਜੋ ਰੁੜ੍ਹ ਗਏ ਸੋ ਰੁੜ੍ਹ ਗਏ। ਪਾਣੀ ਦੇ ਧੱਕੇ ਨਾਲ ਕੋਈ ਕਿਨਾਰੇ ਦੇ ਨੇੜੇ ਆ ਜਾਵੇ ਤਾਂ ਜ਼ਾਲਿਮ ਉਸ ਨੂੰ ਧਰੂਹ ਲੈਂਦੇ ਸਨ। ਇਹ ਮੈਨੂੰ ਪਿਛੋਂ ਪਤਾ ਲੱਗਾ ਕਿ ਮੇਰਾ ਤੇ ਸਾਡੇ ਗਿਰਾਏਂ ਦੀ ਬੱਸੋ ਦਾ ਜਿਸਮ ਵਹਿੰਦਿਆਂ ਹੀ ਕਿਨਾਰੇ ਨਾਲ ਜਾ ਲਗਾ। ਮੇਰੇ ਜਿਸਮ ਤੇ ਕੋਈ ਦਾਲ੍ਹੀ ਜ਼ਖਮ ਸਨ। ਉਨ੍ਹਾਂ ਦੇ ਰਾਜ਼ੀ ਹੋਣ ਵਿੱਚ ਛੇ ਮਹੀਨੇ ਲੱਗੇ। ਮਾਤਾ ਜੀ, ਇਹ ਚੰਗਾ ਹੀ ਹੋਇਆ। ਹੁਣ ਜਦ ਮੈਂ ਤੁਹਾਨੂੰ ਮਿਲਸਾਂ, ਤੁਸਾਂ ਉਕਾ ਹੀ ਪਛਾਣ ਨਹੀਂ ਸਕਣਾ। ਚਾਚਾ ਅਲ੍ਹਾ ਬਖਸ਼ ਨਹੀਂ ਸੀ ਪਛਾਣ ਸਕਿਆ। ਜ਼ਖਮ ਰਾਜ਼ੀ ਹੋਣ ਨਾਲ ਹੀ ਮੈਨੂੰ ਵਡਾ ਤਾਪ ਹੋ ਗਿਆ। ਤਿੰਨ ਮਹੀਨਿਆਂ ਪਿਛੋਂ ਜਦ ਮੈਂ ਟੁਰਨ ਜੋਗੀ ਹੋਈ, ਬੱਸੋ ਦੇ ਕੁਛੜ ਬਾਲ ਸੀ। ਮੈਂ ਤੁਹਾਨੂੰ ਕੀ ਲਿਖਾਂ, ਮਾਤਾ ਜੀ, ਮੇਰੀ ਚਿੱਠੀ ਪਿਤਾ ਜੀ ਨੂੰ ਬਿਲਕੁਲ ਨਾ ਪੜ੍ਹਾਉਣੀ, ਬੜਾ ਹੀ ਚੰਗਾ ਹੋਇਆ ਕਿ ਮੇਰੀ ਜਾਨ ਚੰਗੀ ਨਹੀਂ ਰਹੀ। ਥੋੜ੍ਹੇ ਚਿਰ ਪਿਛੋਂ ਬੱਸੋ ਤੋਂ ਹੀ ਮੈਨੂੰ ਪਤਾ ਲੱਗਾ ਕਿ ਬਣੇ ਦੇ ਮੋਚੀਏ ਪਾਸ ਮੈਨੂੰ ਵੇਚਣ ਲਗੇ ਹਨ। ਮੈਨੂੰ ਇਹ ਵੀ ਪਤਾ ਲੱਗਾ ਕਿ ਚਾਚਾ ਅਲ੍ਹਾ ਬਖਸ਼ ਮੇਰੀ ਸੂਹ ਕੱਢ ਰਿਹਾ ਹੈ, ਉਹ ਇਕ ਵੇਰੀ ਹਿੰਦੁਸਤਾਨ ਦੇ ਆਦਮੀਆਂ ਨਾਲ ਉਧਰ ਸੀਰੇ ਆਇਆ ਵੀ, ਪਰ ਇਥੇ ਸਾਰਿਆਂ ਨੂੰ ਪਤਾ ਲੱਗ ਗਿਆ। ਸਾਰੇ ਇਲਾਕੇ ਵਿਚ ਜੇਹੜੀਆਂ ਕੁੜੀਆਂ ਸਨ, ਉਹ ਪਾਕਿਸਤਾਨ ਭੇਜ ਦਿੱਤੀਆਂ ਗਈਆਂ ਸੀ। ਮੈਨੂੰ ਹੁਣ ਪਤਾ ਲੱਗਾ ਹੈ ਕਿ ਚਾਚਾ ਅਲ੍ਹਾ ਬਖਸ਼ੇ ਨੂੰ ਉਸ ਵੇਲੇ ਇਹ ਭੁਲੇਖਾ ਲੱਗਾ ਕਿ ਮੈਂ ਵੀ ਪਾਕਿਸਤਾਨ ਭੇਜ ਦਿੱਤੀ ਗਈ ਹਾਂ। ਅਸਲ ਵਿਚ ਮੈਂ ਉਥੇ ਹੀ ਸਾਂ। ਬੱਸੋ ਦਾ ਜਾਤਕ ਖਿਡਾਣਾ ਮੇਰਾ ਕੰਮ ਸੀ। ਮੈਨੂੰ

ਕਿਸੇ ਗੌਲਿਆ ਨਾ । ਮੇਰੇ ਕਪੜਿਆਂ ਤੋਂ ਮੈਂ ਉਕੀ ਨਹੀਂ ਸਾਂ ਪਛਾਣੀ ਜਾਂਦੀ, ਨਾ ਹੀ ਸ਼ਕਲੋਂ, ਤੁਸੀਂ ਵੀ ਵੇਖੋ ਤੇ ਨਾ ਪਛਾਣੋ, ਨਾ ਹੀ ਮੈਨੂੰ ਉਹ ਪਛਾਣ ਸਕਨ । ਪਿਤਾ ਜੀ ਨੂੰ ਮੇਰੀ ਚਿੱਠੀ ਨਾ ਵਖਾਣੀ । ਬੰਸੋ ਜਦ ਦੂਜੀ ਵੇਰ ਪਾਕਿਸਤਾਨ ਤੋਂ ਮੁੜ ਕੇ ਆਈ ਤਾਂ ਉਸ ਮੈਨੂੰ ਦਸਿਆ ਕਿ ਜਿਸ ਮੋਚੀ ਪਾਸ ਮੈਨੂੰ ਵੇਚਣਾ ਚਾਹੁੰਦੇ ਹਨ, ਉਹ ਹੋਰ ਕੁੜੀ ਮੰਗਦਾ ਹੈ, ਇਸ ਵਾਸਤੇ ਸੌਦਾ ਨਹੀਂ ਪਕਿਆ, ਉਹ ਕੁੜੀ ਬਸਤਾੜੇ ਦੀ ਹੈ । ਮੇਰੀ ਬਾਬਤ ਮੋਚੀ ਆਖਦਾ ਹੈ ਕਿ ਇਸ ਦਾ ਮੁਹਾਂਦਰਾ ਨਹੀਂ ਚੰਗਾ । ਮਾਤਾ ਜੀ, ਤੁਸੀਂ ਆਖਸੋਂ ਮੈਂ ਕੇਡੀ ਬੇਸ਼ਰਮ ਹਾਂ । ਬਸਤਾੜੇ ਆਲੀ ਪਰ-ਮੇਸ਼ਰੀ ਨੂੰ ਤੁਸੀਂ ਜਾਣਦੇ ਹੀ ਹੋ ਕੇ, ਨਲੂਛੀ ਆਂਦੀ ਰਹਿੰਦੀ ਸੀ, ਵਿਸਾਖੀ ਤੇ । ਇਥੇ ਡੰਗਰਾਂ ਵਾਂਗ ਸਾਡੇ ਮੁਲ ਪੈਂਦੇ ਰਹੇ ਮਾਤਾ ਜੀ । ਅਖ਼ੀਰ ਮੈਂ ਵਿੱਕ ਗਈ, ਸ਼ੰਕਿਆਰੀ ਦੇ ਲੁਹਾਰੇ ਫੱਜੇ ਕੋਲ । ਉਸ ਨੇ ਮਾਰ ਮਾਰ ਕੇ ਮੈਨੂੰ ਅਗਲੇ ਹਾਲੋਂ ਵੀ ਗਵਾ ਦਿੱਤਾ । ਹਿੰਦੁਸਤਾਨ ਦੇ ਬੰਦੇ ਇੱਧਰ ਫਿਰ ਰਹੇ ਸਨ, ਪਰ ਇਧਰ ਮਾੜੇ ਚੰਗੇ ਇਕ ਹੋਏ ਪਏ ਸਨ । ਇਕ ਇਸਤਰ੍ਹਾਂ ਕਿ ਚੰਗੇ ਮਾੜਿਆਂ ਤੋਂ ਡਰਦੇ ਬੋਲਦੇ ਨਹੀਂ, ਨਾਲੇ ਇਹ ਪਰਚਾਰ ਹੁੰਦਾ ਸੀ ਕਿ ਇਸ ਤਰ੍ਹਾਂ ਇਸਲਾਮ ਦਾ ਵਾਧਾ ਹੋ ਰਿਹਾ ਹੈ । ਇਕ ਦਿਨ ਹਵਾਈ ਉਡ ਗਈ ਕਿ ਹਿੰਦੁਸਤਾਨ ਦੀਆਂ ਕੁੜੀਆਂ ਨੂੰ ਛੁੜਾਣ ਵਾਲੇ ਆ ਗਏ ਹਨ, ਉਸ ਦਿਨ ਰਾਤ ਤੇ ਮੈਨੂੰ ਬਹੁਤ ਮਾਰ ਪਈ । ਫੱਜਾ ਆਖੇ ਕਾਜ਼ੀ ਕੋਲ ਜੁਲ ਨਿਕਾਹ ਪੜ੍ਹਾਈਏ । ਉਹ ਆਖਦਾ ਸੀ, ਨਿਕਾਹ ਤੋਂ ਬਿਨਾਂ ਮੈਂ ਤੈਨੂੰ ਹਥ ਨਹੀਂ ਲਾ ਸਕਦਾ, ਦੋਜ਼ਖਾਂ ਵਿਚ ਮੈਂ ਨਹੀਂ ਜਾਣਾ । ਉਸ ਦੀ ਮਰਜ਼ੀ ਸੀ ਕਿ ਪਾਕਿਸਤਾਨ ਭਜਾ ਕੇ ਲੈ ਜਾਵਾਂ । ਢੂੰਡਾਊ ਗਿਰਾਏਂ ਵਿੱਚ ਆਣ ਵੜੇ, ਤਾਂ ਹਨੇਰੀ ਰਾਤ ਵਿੱਚ ਫੱਜਾ ਮੈਨੂੰ ਧਰੂਹ ਕੇ ਲੈ ਤੁਰਿਆ । ਮੇਰੇ ਪੈਰਾਂ ਦੇ ਦਰਦ ਫਿਰ ਜਾਗ ਪਏ, ਨਾ ਰਾਹ ਨਾ ਪੈਂਡਾ, ਪੈਰੋਂ ਨੰਗੀ, ਪੱਥਰ ਹੀ ਪੱਥਰ, ਸਵੇਰ ਸਾਰ ਅਸੀਂ ਪਕੜੇ ਗਏ । ਫੱਜਾ ਹੀ ਦਸਦਾ ਸੀ ਕਿ ਇਸ ਥਾਂ ਦਾ ਨਾਂ ਬਦਲ ਹੈ ਤੇ ਪਾਕਿਸਤਾਨ ਇਥੋਂ ਛੇ ਮੀਲ ਹੈ । ਫੱਜਾ ਮੈਨੂੰ ਰਾਹ ਵਿੱਚ ਸਮਝਾਂਦਾ ਰਿਹਾ ਕਿ ਤੂੰ ਹੁਣ ਜਾਂਦਿਆਂ ਹੀ ਮੇਰੇ ਨਾਲ ਨਿਕਾਹ ਕਰ ਲਵੀਂ । ਅੱਵਲ ਤਾਂ ਹੁਣ ਸਿਖ ਮਾਰੇ ਹੀ ਗਏ ਹਨ, ਪਰ ਜੇ ਜੀਂਦੇ ਵੀ ਹੋਏ ਤਾਂ ਨਾ ਮਾਪਿਆਂ ਤੇ ਨਾ ਹੀ ਸੌਹਰਿਆਂ ਨੇ ਆਪਣੇ ਘਰ ਰਖਣਾ ਹੈ । ਕਿਉਂ ਮਾਤਾ ਜੀ, ਇਹ ਠੀਕ ਹੈ ? ਜਦ ਫੱਜੇ ਦੀ ਗਲ ਵਿਚ ਮੈਂ ਹਾਂ ਨਹੀਂ ਸਾਂ ਕਰਦੀ, ਤਾਂ ਉਹ ਕਰੀਚੀਆਂ ਵੱਟ ਕੇ ਆਖਦਾ ਸੀ, ਓਥੇ ਤਾਂ ਮੈਂ ਕਾਜ਼ੀ ਨੂੰ ਬੁਲਾ ਕੇ ਜ਼ਬਰਦਸਤੀ ਵੀ ਕਰ ਲਵਾਂਗਾ । ਮੈਂ ਰੁਪਏ ਭਰੇ ਹਨ । ਜੇ ਹਿੰਦੁਸਤਾਨ ਵਾਲੇ ਖੋਹ ਕੇ ਲੈ ਵੀ ਗਏ ਤਦ

ਵੀ ਤੈਨੂੰ ਨਿਸ਼ਾਨੀ ਦੇ ਕੇ ਹੀ ਟੋਰਾਂਗਾ। ਮਾਤਾ ਜੀ, ਮੇਰੀ ਚਿੱਠੀ ਪਿਤਾ ਜੀ ਨੂੰ ਨਾ ਪੜ੍ਹਾਣੀ। ਉਸ ਦੀ ਨਿਸ਼ਾਨੀ ਦਾ ਮਤਲਬ ਮੈਂ ਹੋਰ ਸਮਝਿਆ, ਪਰ ਉਸ ਦਾ ਮਤਲਬ ਹੋਰ ਸੀ। ਜਿਨ੍ਹਾਂ ਸਿਪਾਹੀਆਂ ਨੇ ਸਾਨੂੰ ਪਕੜਿਆ ਉਹ ਪਾਕਿਸਤਾਨੀ ਸਨ। ਫੱਜੇ ਨੂੰ ਤਾਂ ਉਨ੍ਹਾਂ ਹਿਕ ਗਿਰਾਏਂ ਦੇ ਥਾਣੇ ਵਿੱਚ ਜਾ ਛੱਡ ਦਿੱਤਾ। ਇੱਕ ਸਿਪਾਹੀ ਨੇ ਮੈਨੂੰ ਸਿਰ ਤੋਂ ਪੈਰ ਤੱਕ ਵੇਖਿਆ, ਕੁਝ ਪੁੱਛ-ਗਿਛ ਕੀਤੀ ਤੇ ਮੈਨੂੰ ਉਧਰ ਸ਼ੀਸੇ ਲੈ ਆਏ। ਸਿਪਾਹੀ ਤਿੰਨ ਸਨ, ਉਹ ਕੁਝ ਵਖਰੇ ਹੋ ਕੇ ਗੱਲਾਂ ਕਰਦੇ ਤਾਂ ਮੈਨੂੰ ਡਰ ਲਗਦਾ।

"ਛੋੜੋ ਬਲਾਈ ਨੂੰ, ਛੋੜੋ ਬਲਾਈ ਨੂੰ" ਇਹ ਲਫ਼ਜ਼ ਕਈ ਵੇਰ ਮੇਰੇ ਕੰਨੀਂ ਪੈਂਦੇ। ਉਧਰ ਸ਼ੀਸ਼ੇ ਪਹੁੰਚ ਕੇ ਸਾਨੂੰ ਪਤਾ ਲਗਾ ਕਿ ਹਿੰਦੁਸਤਾਨ 'ਚੋਂ ਜੇਹੜੇ ਬੰਦੇ ਆਏ ਹਨ ਉਹ ਵਾਪਸ ਚਲੇ ਗਏ ਹਨ। ਮੈਨੂੰ ਹਿਕ ਘਰ ਵਿੱਚ ਹਿਕ ਜ਼ਨਾਨੀ ਦੇ ਸਪੁਰਦ ਕਰ ਕੇ ਸਿਪਾਹੀ ਖ਼ਾਨ ਦੇ ਘਰ ਚਲੇ ਗਏ। ਰਾਤ ਚਿਰਕੇ ਜਿਹੇ ਮੈਨੂੰ ਖ਼ਾਨ ਦੇ ਘਰ ਬੁਲਾਇਆ ਗਿਆ। ਸਿਪਾਹੀ ਉਥੇ ਕੋਈ ਨਹੀਂ ਸਨ। ਖਾਨ ਨੇ ਮੈਨੂੰ ਕਿਹਾ :—

"ਮੈਨੂੰ ਫੱਜੇ ਨਾਲ ਜਾਣਾ ਪੈਸੀ।"

"ਮੈਂ ਕਿਹਾ, ਫੱਜਾ ਤੇ ਪਕੜਿਆ ਗਿਆ ਹੈ।"

"ਉਸ ਨੂੰ ਪਕੜਨ ਵਾਲਾ ਕੌਣ ਜੰਮਿਆ ਹੈ।"

"ਖ਼ਾਨ ਦੀ ਗੱਲ ਸੁਣ ਕੇ ਮੈਂ ਚੁੱਪ ਹੋ ਗਈ। ਦੂਜੇ ਦਿਨ ਸਵੇਰੇ ਕੀ ਤਕਾਂ ਕਿ ਫੱਜਾ ਵੀ ਉਥੇ ਪਹੁੰਚ ਗਿਆ ਹੈ। ਖ਼ਾਨ ਨੇ ਫੱਜੇ ਨੂੰ ਕਿਹਾ, "ਇਸ ਨੂੰ ਨਾਲ ਲੈ ਜਾ, ਜੇ ਤਿੜ ਮਿੜ ਕਰੇ ਤਾਂ ਮੈਨੂੰ ਦੱਸ, ਮੈਂ ਇਸ ਦਾ ਅੱਗੇ ਹੀ ਬੜਾ ਲਿਹਾਜ਼ ਕੀਤਾ ਹੈ। ਫੱਜੇ ਨੇ ਬੜਾ ਨਿੰਮੋਝੂਣਾ ਹੋ ਕੇ ਕਿਹਾ, "ਇਹ ਤੇ ਬੜਾ ਟੋਟਾ ਹੈ, ਹਿੰਦੁਸਤਾਨ ਦੇ ਛੁਡਾਊ ਰੋਜ਼ ਆ ਜਾਂਦੇ ਹਨ, ਅਜ ਆਪਣੇ ਹੀ ਸਿਪਾਹੀਆਂ ਨੇ ਪਕੜ ਲਿਆ ਸੀ, ਜੇ ਤੁਸੀਂ ਨਾ ਛੁੜਵਾਂਦੇ ਤਾਂ ਫਸਿਆ ਪਿਆ ਸਾਂ। ਨਿਕਾਹ ਇਹ ਪੜ੍ਹਾਂਦੀ ਨਹੀਂ ਤੇ ਮੈਨੂੰ ਕੇ ਫ਼ਾਇਦਾ ਇਸ ਨੂੰ ਰੋਟੀਆਂ ਖੁਆਣ ਦਾ ਹੋਇਆ।" ਮੇਰੇ ਸਾਹਮਣੇ ਹੀ ਫੱਜਾ ਇਹ ਗੱਲਾਂ ਆਖੀ ਜਾਂਦਾ ਸੀ। ਇਸ ਦਿਨ ਬੰਸੋ ਮੈਨੂੰ ਘਰ ਵਿੱਚ ਨਜ਼ਰ ਨਾ ਆਈ, ਪਿੱਛੋਂ ਪਤਾ ਲੱਗਾ ਕਿ ਉਸ ਨੂੰ ਫਿਰ ਪਾਕਿਸਤਾਨ ਭੇਜ ਦਿੱਤਾ ਹੈ। ਮਾਤਾ ਜੀ, ਮੈਨੂੰ ਫੱਜੇ ਨਾਲ ਫਿਰ ਸ਼ਰਿਆਰੀ ਆਣਾ ਪਿਆ। ਰਾਹ ਵਿੱਚ ਮੈਂ ਫੱਜੇ ਨੂੰ ਮਨਾ ਲਿਆ ਕਿ ਉਹ ਮੈਨੂੰ ਐਬਟਾਬਾਦ ਲੈ ਚਲੇ, ਉਥੇ ਮੈਂ ਮੈਜਿਸਟਰੇਟ ਦੇ ਸਾਹਮਣੇ ਆਪਣੇ ਬਿਆਨ ਦੇ ਦੇਸਾਂ ਕਿ ਮੈਂ ਖੁਸ਼ੀ ਨਾਲ ਪਾਕਿਸਤਾਨ

ਵਿਚ ਰਹਿਣਾ ਚਾਹਦੀ ਹਾਂ। ਇਸ ਤਰ੍ਹਾਂ ਰੋਜ਼ ਦੀ ਭਾਜੜ ਮੁੱਕ ਜਾਸੀ। ਬੰਸੋ ਨੇ ਵੀ ਇਸ ਵਾਰੀ ਯਾਕਿਸਤ ਨੌਂ ਮੁੜ ਕੇ ਇਹੋ ਗੱਲ ਖ਼ਾਨ ਨੂੰ ਆਖੀ ਕਿ ਰੋਜ਼ ਰੋਜ਼ ਯਾਕਿਸਤਾਨ ਭੇਜਣ ਦੇ ਟੰਟੇ ਨਾਲੋਂ ਸਾਡੇ ਬਿਆਨ ਜ਼ਿਲੇ ਵਿੱਚ ਜਾ ਕੇ ਦਿਵਾ ਦਿਉ। ਇਤਫਾਕ ਐਸਾ ਹੋਇਆ ਕਿ ਜਦੋਂ ਫੱਜਾ ਮੈਨੂੰ ਲੈ ਕੇ ਐਬਟਾਬਾਦ ਪਹੁੰਚਿਆ, ਉਧਰੋਂ ਖ਼ਾਨ ਦੇ ਆਦਮੀ ਬੰਸੋ ਨੂੰ ਲੈ ਕੇ ਆਏ ਹੋਏ ਸਨ। ਚਾਹੇ ਅਲ੍ਹਾ ਬਖਸ਼ ਨੂੰ ਵੀ ਇੱਧਰੋਂ ਸੂਹ ਮਿਲ ਗਈ। ਉਹ ਵੀ ਕਚਹਿਰੀ ਖੜਾ ਸੀ। ਬੰਸੋ ਬੁਰਕੇ ਵਿਚ ਸੀ। ਮੈਂ ਨੱਸ ਕੇ ਚਾਚੇ ਅਲ੍ਹਾ ਬਖਸ਼ੇ ਨੂੰ ਫਤੂਹੀ ਤੋਂ ਜਾ ਨੱਪਿਆ, ਉਹ ਹੈਰਾਨ ਜਿਹਾ ਹੋ ਗਿਆ, ਤੇ ਮੇਰੇ ਦੱਸਣ ਤੇ ਆਖਣ ਲੱਗਾ, "ਮਰ ਜਾਣੀਏ ਸਵਿੰਦਰੋ, ਮੈਂ ਤੇ ਤੈਨੂੰ ਢੂੰਡਦਾ ਪਾਗਲ ਹੋ ਚੁਲਿਆ ਹਾਂ।"

ਕਚਹਿਰੀ ਦੇ ਲੋਕ ਇਰਦ ਗਿਰਦ ਇਕੱਠੇ ਹੋ ਗਏ। ਮੈਨੂੰ ਤੇ ਕਿਸੇ ਮਜਿਸਟਰੇਟ ਦੇ ਸਾਹਮਣੇ ਖੜਿਆ ਹੀ ਨਾ। ਬੰਸੋ ਡਰੀ ਹੋਈ ਸੀ, ਉਹ ਮਜਿਸਟਰੇਟ ਦੇ ਸਾਹਮਣੇ ਆਖ ਆਈ ਕਿ ਮੈਂ ਹਿੰਦੁਸਤਾਨ ਨਹੀਂ ਜਾਣਾ ਚਾਂਹਦੀ। ਹਿੰਦੁਸਤਾਨ ਤੋਂ ਆਈ ਪਾਰਟੀ ਦੇ ਅੱਧੇ ਬੰਦੇ ਐਬਟਾਬਾਦ ਮੌਜੂਦ ਸਨ। ਮੇਰਾ ਹਾਲ ਚਾਲ ਪਤਾ ਨਿਵਾਂ ਪੁੱਛ ਕੇ ਉਸੇ ਵੇਲੇ ਆਖ ਦਿੱਤਾ ਗਿਆ ਕਿ ਇਸ ਨੂੰ ਹਿੰਦੁਸਤਾਨ ਭੇਜ ਦਿਓ। ਬੰਸੋ ਬਾਰੇ ਅਜੇ ਪੁੱਛ ਪਰਤੀਤ ਹੋ ਰਹੀ ਹੈ। ਜਦ ਤੱਕ ਬੰਸੋ ਦਾ ਫ਼ੈਸਲਾ ਨਹੀਂ ਹੁੰਦਾ, ਅਸਾਂ ਦੋਹਾਂ ਨੂੰ ਚਾਚੇ ਅਲ੍ਹਾ ਬਖਸ਼ੇ ਦੀ ਨਿਗਰਾਨੀ ਵਿਚ ਰਖਿਆ ਗਿਆ ਹੈ। ਬੰਸੋ ਦਾ ਤੇ ਪਤਾ ਨਹੀਂ ਤੇ ਮੈਂ ਸ਼ਇਦ ਇਸ ਚਿੱਠੀ ਦੇ ਪਹੁੰਚਣ ਨਾਲ ਹੀ ਤੁਹਾਡੇ ਕੋਲ ਪਹੁੰਚ ਜਾਸਾਂ। ਬੰਸੋ ਕੁਝ ਜੀ-ਭਿਆਣੀ ਹੈ। ਉਹ ਆਖਦੀ ਹੈ, ਘਰ ਵਾਲੇ ਸ਼ਇਦ ਸਾਨੂੰ ਮੂੰਹ ਵੀ ਲਾਂਦੇ ਹਨ ਕਿ ਨਹੀਂ। ਉਹ ਜਕੋ-ਤਕਿਆ ਵਿੱਚ ਹੈ, ਨਾਲੇ ਉਸ ਦੀ ਗੱਲ ਵੀ ਹੋਰ ਹੈ।

—ਤੁਹਾਡੀ ਸਵਿੰਦਰ

ਖੋਜੀ ਪਾਰਟੀ ਦੇ ਇਕ ਮੈਂਬਰ ਰਾਹੀਂ ਜਦ ਇਹ ਚਿੱਠੀ ਅਰਮਾਨ ਸਿੰਘ ਨੂੰ ਮਿਲੀ ਤਾਂ ਉਹ ਦੋਵੇਂ ਮੀਆਂ ਬੀਵੀ ਲਾਹੌਰ ਜਾ ਕੇ ਬੈਠ ਗਏ। ਉਨ੍ਹਾਂ ਨੂੰ ਬੜੀ ਨਿਰਾਸਤਾ ਹੋਈ ਜਦੋਂ ਆਉਣ ਵਾਲੀਆਂ ਬੀਬੀਆਂ ਵਿੱਚ ਸਵਿੰਦਰ ਨਹੀਂ ਸੀ। ਖ਼ੈਰ ਉਨ੍ਹਾਂ ਨੂੰ ਤੁਰਤ ਹੀ ਪਤਾ ਲੱਗ ਗਿਆ ਕਿ ਸਵਿੰਦਰ ਕਸ਼ਮੀਰੀ ਸ਼ਰਨਾਰਥੀਆਂ ਦੇ ਕੈਂਪ ਵਿਚ ਭੇਜੀ ਗਈ ਹੈ। ਤਿੰਨ ਮਹੀਨੇ ਹੋਰ ਲੰਘ ਗਏ। ਅਖੀਰ ਮਾਤਾ ਪਿਤਾ ਦੀਆਂ ਆਂਦਰਾਂ ਠੰਡੀਆਂ ਹੋਈਆਂ। ਸਵਿੰਦਰ ਦੀ ਮਾਤਾ ਨੇ ਉਸ ਦੀ ਪਿੱਠ ਤੇ ਹੱਥ ਫੇਰ ਕੇ ਆਪਣੇ ਹੰਝੂ ਪੂੰਝਦਿਆਂ ਪੁੱਛਿਆ, "ਤੇਰੀ ਸੱਸ ਦਾ ਕੋਈ ਪਤਾ ਨਿਵਾਂ?"

ਸਵਿੰਦਰ ਨੇ ਕਿਹਾ, "ਕੈਂਪ ਵਿੱਚ ਮਿਲ ਪਈ ਸੀ, ਉਸ ਦੀ ਨਜ਼ਰ ਬਹੁਤ ਘਟ ਗਈ ਹੈ, ਮਿਲਦਿਆਂ ਸਾਰ ਉਸ ਪਹਿਲਾਂ ਮੇਰੇ ਗਲੇ ਦੇ ਚਵ੍ਹੀਂ ਪਾਸੀਂ ਹੱਥ ਫੇਰਿਆ, ਫਿਰ ਮੇਰੀਆਂ ਬਾਹਵਾਂ ਨੂੰ ਟਟੋਲਿਆ, ਮੈਂ ਸਮਝਿਆ ਕੋਈ ਜ਼ਖਮਾਂ ਦੇ ਨਿਸ਼ਾਨ ਵੇਖਦੀ ਹੈ, ਪਰ ਜਿਸ ਵੇਲੇ ਉਸ ਮੇਰੇ ਦੋਵੇਂ ਕੰਨ ਟੋਹੇ ਤਾਂ ਮੈਂ ਸਮਝ ਗਈ ਕਿ ਇਹ ਕੀ ਵੇਖਦੀ ਹੈ।"

# ਸਵਾ ਪੰਜ ਰੁਪਏ

(ਮੋਹਨ ਸਿੰਘ ਦੀਵਾਨਾ)

ਐਤਵਾਰ ਨੂੰ ਮੈਂ ਸਿਰੀ ਦਰਬਾਰ ਸਾਹਿਬ ਦਰਸ਼ਨਾਂ ਲਈ ਗਇਆ। ਨੀਵੀਂ ਪਾਈ ਪਰਕਰਮਾਂ ਵਿੱਚ ਤੁਰੀ ਜਾਂਦਾ ਸਾਂ। ਸੰਗ ਮਰਮਰ ਤੇ ਲਿਖੀਆਂ ਹੋਈਆਂ ਸੇਵਾ ਦੀਆਂ ਰਕਮਾਂ ਪੜ੍ਹਦਾ ਜਾਂਦਾ ਸਾਂ। ਇਕ ਥਾਂ ਰੁਕ ਗਇਆ।

੫।)

ਗਰੀਬ ਸਿੰਘ ਵਲਦ ਕੱਥਾ ਸਿੰਘ, ਸਿਰੀ ਨਗਰ

ਪਹਿਲਾਂ ਤੇ ਇਹ ਸੋਚਿਆ, ਸਦਕੇ ਜਾਈਏ ਸਿੱਖੀ ਦੇ। ਦੇਣ ਵਾਲੇ ਨੇ ਵੀ ਆਪਣੇ ਤਿਲ ਫੁਲ ਦੀ ਕਮ-ਹੈਸੀਅਤੀ ਦਾ ਝੱਕ ਨਾ ਕੀਤਾ—ਸੁਦਾਮੇ ਦੇ ਤੰਦਲ ਬਹੁਤ ਬੜੀ ਚੀਜ਼ ਹਨ—ਅਤੇ ਕਮੇਟੀ ਵਾਲਿਆਂ ਨੇ, ਜੋ ਲੈਣ ਵਾਲੇ ਹਨ, ੫।) ਜਿੰਨੀ ਥੋਹੜੀ ਰਕਮ ਨੂੰ ਵੀ ਲਿਖਣੋਂ ਨਾਂਹ ਨਾ ਕੀਤੀ। ਏਸ ਦਰਬਾਰ ਵਿੱਚ ਜੋ "ਸੋ ਦਰ" ਦੀ ਅਸਫੂਲ ਸੂਰਤ ਹੈ, ਵੱਡੇ ਛੋਟੇ ਦਾ, ਅਮੀਰੀ ਗਰੀਬੀ ਦਾ ਕੋਈ ਅੰਤਰ ਨਹੀਂ ਰਵਾ ਰਖਿਆ ਜਾਂਦਾ। ਫੇਰ ਖਿਆਲ ਆਇਆ ਵੇਖੋ ਹੋਰ ਸਾਰੀਆਂ ਕੌਮਾਂ, ਮੁਲਕਾਂ, ਜਾਤੀਆਂ, ਧਰਮਾਂ ਦੇ ਲੋਕੀ ਆਪਣੇ ਨਾਂ ਉੱਚੀਆਂ ਥਾਵਾਂ ਤੇ ਖੁਣਵਾਉਂਦੇ ਹਨ ਪਰ ਗੁਰਸਿਖ, ਨਾਮ ਦੇ ਰਸੀਏ, ਆਪਣੇ ਨਾਂ ਗੁਰਸਿਖਾਂ ਦਿਆਂ ਪੈਰਾਂ ਹੇਠ ਲਤੜਵਾਉਣਾ ਚਾਹੁੰਦੇ ਹਨ। ਇਹ ਨਿਮਰਤਾ ਦੀ ਹੱਦ ਹੈ। 'ਨਿਵ ਨਿਵ ਲਾਗਾ ਪਾਇ॥' ਇਸ ਤਰ੍ਹਾਂ ਮਾਨੋ ਸਾਧ ਸੰਗਤ ਦਿਆਂ ਚਰਨਾਂ ਵਿੱਚ ਵਾਸ ਵੀ ਹੁੰਦਾ ਹੈ, ਕਮਾਈ ਤਾਂ ਖ਼ੈਰ ਸਫਲ ਹੁੰਦੀ ਹੀ ਹੈ। ਫੇਰ ਇਹ ਸੁਝ ਆਈ ਕਿ ਏਥੇ ਉਰਦੂ ਹੈ, ਗੁਰਮੁਖੀ ਹੈ, ਸਿੰਧੀ ਹੈ, ਖ਼ਬਰੇ ਲੰਡੇ, ਟਾਕਰੇ ਵੀ ਹੋਣ। ਏਥੇ ਹਰਿਮੰਦਰ ਜੀ ਵਿੱਚ ਸਿੱਖੀ ਦੀ ਭੂਗੋਲਕ ਚੌੜਾਈ ਚਿਤਰੀ ਹੋਈ ਹੈ। ਗੁਰੂ ਮਹਾਰਾਜ ਦਾ ਰਾਜ ਸਾਰੀ ਪਿਰਥਮੀ ਤੇ ਹੈ; ਅਮਰੀਕਾ, ਅਫਰੀਕਾ, ਯੂਰਪ, ਪਾਕਿਸਤਾਨ, ਅਰਬ, ਸਭ ਥਾਵਾਂ ਵਿੱਚ ਵਸਦੇ ਸ਼ਰਧਾਵਾਨਾਂ ਦੀ ਸਰਧਾ ਏਥੇ ਮਹਿਕਦੀ ਟਹਿਕਦੀ ਹੈ...

ਗਰੀਬ ਸਿੰਘ, ਹਾਂ ਹਾਂ, ਮੈਂ ਕਹਿਆ, ਇਹ ਖ਼ਾਲਸਾ ਹੋਟਲ ਵਾਲਾ ਗਰੀਬ ਸਿੰਘ ਹੋਣਾ ਹੈ ਜਿਸ ਦਾ ਖ਼ਾਲਸਾ ਹੋਟਲ ਸਿਰੀ ਨਗਰ, ਪਹਿਲਗਾਮ ਤੇ ਗੁਲਮਰਗ ਤਿੰਨਾਂ ਥਾਵਾਂ ਤੇ ਹੈ ਸੀ—ਹੋਵੇਗਾ ਹੁਣ ਵੀ। ਪਰ ਉਹ ਤੇ ਅਮੀਰ ਹੋ ਗਇਆ ਸੀ, ਓਸ ਨੇ ਕਾਹਨੂੰ ਪਾ।) ਕੇਵਲ ਚੜ੍ਹਾਏ ਹੋਣਗੇ। ਨਾਲੇ ਉਹਦੇ ਪਿਉ ਦਾ ਨਾਂ ਕੱਥਾ ਸਿੰਘ ਨਹੀਂ ਸੀ। ਕੱਥਾ ਸਿੰਘ ਤਾਂ ਕਿਸੇ ਗੁਰਦੁਆਰੇ ਵਿਚ ਕਥਾ ਕਰਦਾ ਹੋਣੈ। ਅਸਲ ਵਾਸੀ ਉਹ ਜੰਮੂ ਦਾ ਰਹਿਆ ਹੋਵੇਗਾ। ਫੇਰ ਸਿਰੀ ਨਗਰ ਜਾ ਕੇ ਵਸ ਗਇਆ, ਜਿੱਥੇ ਗਰੀਬ ਸਿੰਘ ਜੰਮਿਆ। ਨਹੀਂ, ਕੱਥਾ ਸਿੰਘ ਸਿਰੀ ਨਗਰ ਦਾ ਹੀ ਸੀ। ਉਹਦਾ ਪਿਉ ਕੱਥਾ ਵੇਚਦਾ ਹੁੰਦਾ ਸੀ, ਚੋਰੀ ਛਪੀ। ਕਿਸੇ ਦਿਨ ਫੜਿਆ ਗਇਆ......

"ਮੈਂ ਏਥੇ ਹੀ ਖਲੋਤਾ ਸਾਂ।

ਸਰਦਾਰ ਜੀ, ਮੈਂ ਗਰੀਬ ਸਿੰਘ ਹਾਂ।

**ਅਛਾ ! ਮੈਂ ਕਹਿਆ।**

ਤੁਹਾਡੇ ਮਨ ਵਿੱਚ ਕੀ ਸੁਆਲ ਹੈ ?

ਮੈਂ—ਤੂੰ ਭਰਾਵਾ, ਮੇਰੇ ਦਿਲ ਦੀ ਬੁੱਝ ਲਈ।

ਉਹ—ਬਾਬਾ ਜੀ, ਬੜੀਆਂ ਮੁਸ਼ਕਲਾਂ ਨਾਲ ਮੈਂ ਆਪਣੇ ਦਾਤੇ ਦਾ ਕਰਜ਼ਾ ਲਾਹਿਆ। ਕੁਝ ਨਾ ਪੁੱਛ, ਕਿਸ ਤਰ੍ਹਾਂ ਦਿਨ-ਕਟੀ ਕੀਤੀ। ਦਿਹ ਧੜਕਣ ਲੱਗੀ ਰਹਿੰਦੀ ਸੀ, ਸਾਰੀਆਂ ਮੰਨਤਾਂ ਪੂਰੀਆਂ ਕਰ ਕੇ ਮਰਾਂ, ਨਹੀਂ ਤਾਂ ਗੁਰੂ ਬਾਬੇ ਦਾ ਦੇਣਦਾਰ ਹੋਵਾਂਗਾ। ਖ਼ਬਰੇ ਕਦੋਂ ਫਿਰ ਮਨੁੱਖ ਜਨਮ ਮਿਲੇ ਤੇ ਕਦੋਂ ਮੈਂ ਦੇਣਾ ਲਾਹ ਸਕਾਂ।

ਮੈਂ—ਗੁਰਮੁਖਾ, ਫਿਰ ਸੁਣਾ ਦੇ ਸਾਰੀ ਵਿਥਿਆ।

* * * * *

ਮੈਂ, ਜੀ, ਸਿਰੀ ਨਗਰ, ਮੀਰਾਂ ਕਦਲ ਦੇ ਗੁਰਦੁਆਰੇ ਵਾਲੇ ਮਹਲੇ ਵਿੱਚ, ਰਹਿੰਦਾ ਸਾਂ। ਯਤੀਮ ਸਾਂ। ਬੁੱਢੀ ਮਾਂ ਭਾਂਡੇ ਮਾਂਜ ਮਾਂਜ ਕੇ ਮੈਨੂੰ ਪਾਲਦੀ ਹੁੰਦੀ ਸੀ। ਮੈਂ 16-17 ਵਰ੍ਹਿਆਂ ਦਾ ਹੋ ਕੇ ਭਾਂਡੇ ਟਿੰਡਰ ਮਾਂਜਣ ਤੇ ਲੱਗ ਗਿਆ। ਮਾਂ ਨੇ ਬਥੇਰੀ ਆਖ ਵੇਖ ਕੀਤੀ ਪਰ ਕਿਸੇ ਗਰੀਬ ਦੀ ਕੁੜੀ ਵੀ ਮੈਨੂੰ ਪਰਨਾਣ ਤੇ ਰਾਜ਼ੀ ਨਾ ਹੋਈ। ਮੈਨੂੰ ਵੀ ਵਿਆਹ ਦਾ ਸ਼ੌਕ ਸੀ। ਮੈਂ ਰਾਵਲਪਿੰਡੀ ਆ ਗਇਆ ਘਰੋਂ ਨੱਠ ਕੇ। ਓਥੇ ਨਾਨਕ ਪੁਰੇ ਦੀ ਧਰਮਸਾਲਾ ਵਿੱਚ ਝਾੜੂ-ਬੁਹਾਰੀ ਦੇ ਛੱਡਦਾ ਤੇ ਰੋਟੀਆਂ ਚੜ੍ਹੀਆਂ ਛੱਕ ਛਡਦਾ। ਭਾਈ ਵੀ ਮੈਨੂੰ ਪੁੱਤਰ, ਪੁੱਤਰ ਕਰ ਕੇ

ਬੁਲਾਂਦਾ ਤੇ ਐਧਰ ਓਧਰ ਜਾਣ ਲਈ ਕਹੀ ਜਾਂਦਾ। ਮੈਂ ਗੋਰਾ ਤੇ ਸਾਂ ਹੀ, ਕੱਦ ਵੀ ਚੰਗਾ ਸੀ। ਇਕ ਰੱਜੇ ਪੁੱਜੇ ਘਰ ਦੀ ਮੁਸ਼ਟੰਡੀ, ਪੜ੍ਹੀ ਲਿਖੀ, ਮੇਰੇ ਖਹਿੜੇ ਪੈ ਗਈ। ਕਹਿਆ ਕਰੇ, ਮੈਨੂੰ ਤੇਰੇ ਨਾਲ ਪ੍ਰੇਮ ਹੈ। ਮੈਂ ਕਹਿਆ, ਮੈਂ ਪਰੇਮ ਸ਼ਰੇਮ ਜਾਣਦਾ ਨਹੀਂ। ਤੂੰ ਮਾਫ਼ ਕਰ। ਮੇਰੀ ਮਾਂ ਸੁਣੇਗੀ ਤਾਂ ਕੀ ਕਹੇਗੀ। ਅਸੀਂ ਗ਼ਰੀਬਾਂ ਦੇ ਪੁੱਤਰ, ਅਸਾਂ ਦਸਾਂ ਨਹੁਆਂ ਦੀ ਕਮਾਈ ਕਰ ਕੇ ਖਾਣੀ, ਹੱਡ ਘਸਾਣੇ, ਤੂੰ ਕੋਈ ਗਿਟਮਿਟ ਕਰਨ ਵਾਲਾ, ਅਰਾਮ ਤਲਬ ਲੱਭ ਲੈ। ਉਹ ਕਹੇ, ਨਹੀਂ, ਪਰੀਤਮ, ਤੂੰ ਸੋਹਣਾ ਏਂ, ਮਧੁਰ ਏਂ, ਤੂੰ ਜੋਬਨ ਦਾ ਨਕਸ਼ਾ ਏਂ, ਮੈਂ ਤੇਰੇ ਪਿੱਛੇ ਜਾਨ ਕੁਰਬਾਨ ਕਰ ਦਿਆਂਗੀ। ਮੈਂ ਕਹਿਆ, ਇਹ ਚਤਰਾਈਆਂ ਕਿਸੇ ਹੋਰ ਬੁਰਛੇ, ਗੱਭਰੂ ਅੱਗੇ ਜਾ ਕੇ ਬਖਾਣੀਂ। ਮੈਨੂੰ ਤੇਰਾ ਕੋਈ ਖ਼ਿਆਲ ਨਹੀਂ। ਮੈਂ ਤੇ ਕੋਈ ਆਪਣੇ ਵਰਗੀ ਗ਼ਰੀਬ ਕੁੜੀ ਲੱਭਾਂਗਾ, ਜਿਹੜੀ ਮੇਰੇ ਮੋਢੇ ਨਾਲ ਮੋਢਾ ਡਾਹ ਕੇ ਕਮਾਈ ਕਰੇ, ਮੇਰਾ ਘਰ ਸਾਂਭੇ, ਮੇਰੀ ਮਾਂ ਦੀ ਸੇਵਾ ਕਰੇ। ਜੇ ਉਹ ਮੰਨ ਗਈ ਤਾਂ ਮੈਂ ਭਰਤੀ ਹੋ ਜਾਵਾਂਗਾ। ਇਹ ਪਹਿਲੀ ਲੜਾਈ ਦੀ ਗੱਲ ਹੈ।

ਮੈਂ – ਫੇਰ ਕੀ ਹੋਇਆ ?

ਬਾਬਾ ਜੀ, ਉਹ ਗਲੋਂ ਲਹੇ ਈ ਨਾ, ਜੋਕ ਵਾਂਗ ਚੰਬੜ ਗਈ। ਪਤਾ ਨਹੀਂ ਉਸ ਨੂੰ ਮੇਰੀਆਂ ਜੂਆਂ ਵਿੱਚ ਕੀ ਲਭਦਾ ਸੀ। ਸਿਆਲੇ ਵਿੱਚ ਮੇਰਿਆਂ ਹਥਾਂ ਪੈਰਾਂ ਤੇ ਮਣ ਮਣ ਮੈਲ ਚੜ੍ਹ ਗਈ ਹੋਈ ਸੀ। ਮੈਨੂੰ ਉਹਦੇ ਕੋਲੋਂ ਮੁਸ਼ਕ ਜਹੀ ਆਇਆ ਕਰੇ। ਮੈਂ ਗੁਰੂ ਮਹਾਰਾਜ ਅੱਗੇ ਸੁੱਖਣਾ ਸੁੱਖੀ, ਜੇ ਇਹ ਬਲਾ ਮੇਰੇ ਸਿਰੋਂ ਟਲ ਜਾਏ ਤਾਂ ਮੈਂ ੧।) ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਜਾ ਕੇ ਚਾਹੜਾਂਗਾ। ਉਹ ਕਹੇ, ਮੈਂ ਉਲਟੀ ਹੋ ਕੇ ਤੇਰੇ ਮੱਥੇ ਕੁਝ ਲਾ ਦਿਆਂਗੀ। ਬਸ ਜੀ, ਮਸਾਂ ਹੀ ਜਾਨ ਬਚੀ। ਮੈਨੂੰ ਇਕ ਰੇਲ ਦਾ ਬਾਬੂ 12) ਮਹੀਨੇ ਅਤੇ ਰੋਟੀ ਕਪੜੇ ਤੇ ਲਾਹੌਰ ਲੈ ਆਇਆ। ਲਾਹੌਰ ਆ ਕੇ ਮੈਂ ਹੋਰ ਭੋਰ ਹੋ ਗਇਆ। ਸਾਡਾ ਬਾਬੂ ਬੜਾ ਵੱਢੀ ਖੋਰਾ ਸੀ। ਉਹ ਮਾਲਗੁਦਾਮ ਦਾ ਵੱਡਾ ਬਾਬੂ ਸੀ। ਰੋਜ਼ ਜੇਬਾਂ ਭਰ ਕੇ ਲਿਆਉਂਦਾ ਸੀ। ਫਲ, ਤਰਕਾਰੀ, ਕੱਪੜਾ, ਹੋਰ ਸਮਿਆਨ, ਕੇਲੇ—ਬਸ ਆਮਦ ਲਗੀ ਹੀ ਰਹਿੰਦੀ ਸੀ। ਮੈਨੂੰ ਮੇਰੀ ਮਾਂ ਕਹਿੰਦੀ ਹੁੰਦੀ ਸੀ, ਪੁੱਤਰ, ਵੱਢੀ ਦਾ ਰੁਪਈਆ ਕੱਚਾ ਪਾਰਾ ਹੁੰਦਾ ਹੈ, ਸਰੀਰ ਵਿੱਚੋਂ ਨਿਕਲ ਕੇ ਹੀ ਰਹਿੰਦਾ ਹੈ।'

ਮੈਂ—ਤੇਰੀ ਮਾਂ ਬੜੀ ਗੁਰਮੁਖ ਹੋਣੀ ਹੈ !

ਹਾਂ, ਜੀ ਮੇਰਾ ਪਿਉ ਕਥਾ ਕਰਦਾ ਹੁੰਦਾ ਸੀ ਗ਼ਰੀਬਾਂ ਗੁਰਬਿਆਂ ਦਿਆਂ ਮਹੱਲਿਆਂ ਵਿਚ। ਨਾਂ ਸੀ ਉਹਦਾ ਭੋਲਾ ਸਿੰਘ ਪਰ ਲੋਕਾਂ ਨੇ ਨਾਂ ਕੱਥਾ ਸਿੰਘ ਰੱਖ

ਲਇਆ ਸੀ। ਲੌ ਜੀ; ਉਹੋ ਗਲ ਹੋਈ। ਬਾਬੂ ਰਹਿੰਦਾ ਸੀ ਦੋ ਮੋਰੀਏ ਪੁਲੋਂ ਪਾਰ, ਜਿਥੇ ਈਸੈਣਾਂ ਰੰਡੀਆਂ ਪੇਸ਼ਾ ਕਰਦੀਆਂ ਹੁੰਦੀਆਂ ਸਨ। ਇੱਕ ਰਾਤ ਬਾਬੂ ਦੇ ਡਾਕਾ ਪਇਆ। ਸਭ ਕੁਝ ਹੂੰਝ ਹਾਂਝ ਕੇ ਲੈ ਗਏ। ਡਾਕੂ ਮੁਸਲਮਾਨ ਸਨ। ਜਾਂਦਿਆਂ ਵਾਰੀ ਕਹਿਣ ਲੱਗੇ, ਬੱਚੂ, ਕਾਫ਼ਰ ਦੇ ਮੂੰਹ ਵਿੱਚ ਮੂਤਰ ਕੇ ਜਾਣਾ ਹੈ। ਤੁਹਾਨੂੰ ਕਾਫ਼ਰਾਂ ਨੂੰ ਸਬਕ ਸਿਖਾ ਕੇ ਛਡਣਾ ਹੈ। ਮੈਂ ਵੀ ਉਥੇ ਹੀ ਸਾਂ। ਮੈਨੂੰ ਰਾਵਲਪਿੰਡੀ ਵਾਲੇ ਭਾਈ ਨੇ ਪੜ੍ਹਾਇਆ ਹੋਇਆ ਸੀ, ਸਿਰ ਜਾਏ ਤੇ ਜਾਏ ਸਿੱਖੀ ਸਿਦਕ ਨਾ ਜਾਏ। ਮੈਂ ਸੋਚਿਆ, ਜਿ ਮੈਨੂੰ ਇਹਨਾਂ ਡਾਕੂਆਂ ਛੇੜਿਆ ਤਾਂ ਮੈਂ ਉਹ ਚਾਕੂ ਜਿਹੜਾ ਆਪਣੇ ਕੋਲ ਰਖਦਾ ਹਾਂ ਹਰ ਵੇਲੇ, ਆਪਣੇ ਢਿਡ ਵਿੱਚ ਖੋਹਬ ਲਵਾਂਗਾ। ਮੈਂ ਅਰਦਾਸ ਕੀਤੀ, ਹੇ ਸਚੇ ਪਾਤਸ਼ਾਹ ਜੇ ਮੈਂ ਇਹਨਾਂ ਦੁਸ਼ਟਾਂ ਤੋਂ ਬਚ ਜਾਂ ਤਾਂ ਮੈਂ ੧।) ਦਾ ਪਰਸ਼ਾਦ ਸਿਰੀ ਅੰਬਰਸਰ ਜਾ ਕੇ ਚਾਹੜਾਂਗਾ।

ਮੈਂ—ਉਹਨਾਂ ਤੈਨੂੰ ਕੁਝ ਨਾ ਕਹਿਆ ?

ਜੀ, ਬਾਬਾ ਜੀ ਗੁਰੂ ਰਾਖਾ। ਇਕ ਕਹਿਣ ਲੱਗਾ, ਉਏ ਇਨ ਸਿਖੜੇ ਨੂੰ ਵੀ ਫੜੋ। ਦੂਜਾ ਬੋਲਿਆ, ਏਸ ਗੰਦੇ ਨੂੰ ਕੀ ਹੱਥ ਲਾਣੈਂ, ਇਹ ਤੇ ਅੱਗੇ ਹੀ ਮਰਿਆ ਪਇਆ ਹੈ। ਤੀਜਾ ਬੋਲਿਆ, ਚੁੱਕ, ਓਏ ਹਰਾਮੀਆ, ਇਹ ਟਰੰਕ ਚੁੱਕ ਕੇ ਮੋਟਰ ਵਿੱਚ ਰੱਖ ਆ। ਦੂਜੇ ਦਿਨ ਪੁਲਸ ਆਈ। ਬਾਬੂ ਨੂੰ ਸ਼ਕ ਸੀ ਤੇ ਪੱਕਾ ਸ਼ਕ, ਕਿ ਚੋਰੀ ਓਸ ਦੇ ਆਪਣੇ ਇੱਕ ਕਲਰਕ ਦੀ ਸਾਜ਼ਸ਼ ਨਾਲ ਹੋਈ ਹੈ, ਜਿਸ ਨੂੰ ਉਹ ਨਾ ਸਿਰਫ ਵੱਢੀ ਵਿਚੋਂ ਹਿੱਸਾ ਨਹੀਂ ਸੀ ਦੇਂਦਾ, ਬਲਕਿ ਜਿਸ ਉਤੇ ਉਸ ਨੇ ਜੁਰਮਾਨਾ ਵੀ ਦੋ ਵਾਰੀ ਕਰਾ ਦਿੱਤਾ ਸੀ। ਪਰ ਬਾਬੂ ਨਮਰਦ ਦੀ ਹਿੰਮਤ ਨਾ ਪਈ ਕਿ ਸਾਰੀ ਗੱਲ ਦਸੇ। ਉਸ ਨੇ ਡਾਕੇ ਦੀ ਥਾਂ ਚੋਰੀ ਦੀ ਰਪੋਟ ਲਿਖਾਈ। ਹੁਣ ਪੁਲਸ ਨੇ ਆਉਂਦਿਆਂ ਹੀ ਅਸਾਂ ਤਿੰਨਾਂ ਨੌਕਰਾਂ ਨੂੰ ਰਗੜਨਾ ਸ਼ੁਰੂ ਕਰ ਦਿੱਤਾ। ਚਪੜਾਸੀ ਸੀ, ਮਝ ਗਾਂ ਸਾਂਭਣ ਵਾਲਾ ਸੀ, ਤੇ ਮੈਂ ਸਾਂ। ਸਾਨੂੰ ਤਿੰਨਾਂ ਨੂੰ ਫੜ ਤੇ ਲੈ ਗਏ ਥਾਣੇ। ਖੂਬ ਜੁੱਤੀਆਂ ਪਈਆਂ, ਕੋਰੜੇ ਪਏ, ਗਾਹਲਾਂ ਖਾਧੀਆਂ, ਨੱਕ ਰਗੜੇ। ਮੈਂ ਮੰਨਤ ਮੰਨੀ, ਸੱਚੇ ਪਾਤਸ਼ਾਹ, ਜੇ ਏਥੋਂ ਬਚ ਜਾਵਾਂ ।।=) ਚੜ੍ਹਾਵਾਂਗਾ। ਅੱਗੋਂ ਕਦੇ ਅਮੀਰਾਂ ਦੀ ਨੌਕਰੀ ਨਹੀਂ ਕਰਨੀ। ਇਹਨਾਂ ਪਾਪੀਆਂ ਦਾ ਲੂਣ ਲਹੂ ਹੁੰਦਾ ਹੈ। ਹੁਣ ਤੇ ਸਰਕਾਰੀ ਨੌਕਰੀ ਕਰਾਂਗਾ। ਭਰਤੀ ਹੋ ਜਾਂਗਾ।

ਮੈਂ—ਸਤਿਗੁਰੂ ਬਹੁੜੇ ?

ਜੀ, ਬਾਬਾ ਜੀ, ਜੇ ਚਾਹੁਣ ਤਾਂ ਐਂਜ ਬਹੁੜਦੇ ਨੇ, ਜਿਵੇਂ ਕੋਲ ਹੀ ਖਲੋਤੇ ਹੋਣ। ਇਕੋ ਰਾਤ ਅਸੀਂ ਹਵਾਲਾਤ ਵਿੱਚ ਰਹੇ। ਦੂਜੇ ਦਿਨ ਬਾਬੂ ਆਣ ਕੇ ਮੈਨੂੰ

ਕਢਵਾ ਕੇ ਲੈ ਗਇਆ। ਪਤਾ ਨਹੀਂ ਕੀ ਹੋਇਆ। ਮੈਂ ਘਰ ਪਹੁੰਚ ਕੇ ਬਾਬੂ ਦੀ ਵੱਡੀ ਧੀ ਨੂੰ ਵਾਸਤੇ ਪਾਏ, ਬੀਬੀ ਮੇਰੀ ਦੋ ਸਾਲ ਦੀ ਤਨਖਾਹ ਮੈਨੂੰ ਦਿਵਾ ਦਿਉ। ਮੈਂ ਆਪਣੇ ਦੇਸ ਸਿਰੀ ਨਗਰ ਜਾਵਾਂਗਾ। ਬੀਬੀ ਨੂੰ ਤਰਸ ਆ ਗਇਆ। ਉਸ ਨੇ ਆਪਣੀ ਇੱਕ ਚੂੜੀ ਮੈਨੂੰ ਲਾਹ ਦਿੱਤੀ ਤੇ ਕਹਿਣ ਲੱਗੀ, ਹਰਨ ਹੋ ਜਾ। ਬਾਬੂ ਜੀ ਤੇ ਅੱਗੇ ਹੀ ਲੁੱਟੇ ਪੁੱਟੇ ਗਏ ਨੇ, ਉਹਨਾਂ ਤੈਨੂੰ ਤਨਖਾਹ ਕੀ ਦੇਣੀ ਹੈ। ਮੈਂ ਹੀ ਤੈਨੂੰ ਲਿਆਉਣ ਲਈ ਆਖ ਵੇਖ ਕੇ ਬਾਬੂ ਜੀ ਨੂੰ ਭਿਜਵਾਇਆ ਸੀ।

ਮੈਂ ਤੂੰ ਫੇਰ ਭਰਤੀ ਹੋ ਗਇਆ ?

ਦੂਜੇ ਹੀ ਦਿਨ ਬਸਰੇ ਚਲਾ ਗਇਆ, 'ਲਸ਼ਕਰ' ਬਣ ਕੇ।

ਮੈਂ—ਲਸ਼ਕਰ ਕੀ।

ਸਫਰ ਮੈਨਾਂ ਵਿੱਚ ਚਪੜਾਸੀ। ਪਰ ਤਨਖਾਹ ਚੋਖੀ, 60) ਮਹੀਨਾ, ਰੋਟੀ ਵੀ ਸਰਕਾਰੀ ਤੇ ਵਰਦੀ ਵੀ ਸਰਕਾਰੀ। ਮੈਨੂੰ ਤੇ, ਬਾਬਾ ਜੀ, ਬਾਦਸ਼ਾਹੀ ਮਿਲ ਗਈ। ਮੈਂ ਸੱਠ ਦੇ ਸੱਠ ਹੀ ਘਰ ਮਾਂ ਨੂੰ ਘੱਲ ਦੇਂਦਾ। ਭੈੜੀ ਵਾਦੀ ਮੈਂ ਕੋਈ ਲਾਗੇ ਨਹੀਂ ਲੱਗਣ ਦਿੱਤੀ ਸੀ। ਸਾਹਬ ਲੋਕ, ਗੋਰੇ, ਜੋ ਬਖ਼ਸ਼ੀਸ਼ ਦੇ ਜਾਂਦੇ, ਉਸ ਨਾਲ ਮੇਰਾ ਦੁੱਧ ਚੱਲ ਜਾਂਦਾ। 1923 ਵਿਚ ਮੈਂ ਵਾਪਸ ਆਇਆ। ਸਿੱਧਾ ਮਾਂ ਨੂੰ ਮਿਲਿਆ। ਮਾਂ ਨੇ ਮੇਰੀ ਅਫਸਰੀ ਤੇ ਅਮੀਰੀ ਦੀਆਂ ਧੁੱਮਾਂ ਪਾ ਰਖੀਆਂ ਸਨ। ਦਸ ਦਿਨ ਲੰਘੇ ਤੇ ਕਹਿਣ ਲਗੀ, ਲੈ, ਗਰੀਬ ਸਿੰਘਾ, ਅੱਗੇ ਇੱਕ ਨਹੀਂ ਸੀਓ ਜੁੜਦੀ, ਹੁਣ ਤਿੰਨ ਸਾਕ ਆਏ ਪਏ ਨੀ। ਚੁਣ ਲੈ। ਮੈਂ ਬੜਾ ਹਰਾਨ ਹੋਇਆ। ਮਾਂ ਨਾਲ ਲੜਨ ਲੱਗਾ ਕਿ ਇਹ ਚੁਣਨ ਵਾਲੀ ਕੀ ਭੈੜੀ ਗਲ ਆਖੀ ਆ। ਇਹ ਵੀ ਕੋਈ ਸ਼ਿਕਾਰੇ ਨੇ, ਕਿ ਸੇਬ ਨੇ, ਕਿ ਪਸ਼ਮੀਨੇ ਦੀਆਂ ਚਾਦਰਾਂ। ਗੁਜ਼ਾਰਾ ਹੀ ਕਰਨੈਂ, ਕੋਈ ਜਨਾਨੀ ਜਣਾਂ ਗੰਢ ਦਿੱਤੇ ਜਾਣ, ਗੁਜ਼ਾਰਾ ਕਰ ਲੈਣਗੇ ਜੇ ਬੇਵਕੂਫ ਜਾਂ ਲੁਚੇ ਨਾ ਹੋਏ ਤਾਂ। ਗੱਲ ਕੀ, ਜੀ, ਮੇਰਾ ਵਿਆਹ ਹੋ ਗਇਆ ! ਮੈਂ ਖੁਸ਼ੀ ਵਿੱਚ ਆਖਿਆ, ਸੱਚੇ ਪਾਤਸ਼ਾਹ, ਜਿਥੇ ਮੈਂ ਪਿਛਲੀਆਂ ਸੁਖਣਾ ਲਾਹਣੀਆਂ ਨੇ ਆਪ ਹਾਜ਼ਰ ਹੋ ਕੇ ਦਰਬਾਰ ਸਾਹਿਬ, ਉਥੇ ਇਹ ਵਿਆਹ ਦੀ ਖੁਸ਼ੀ ਦੀ ਸੁਖਣਾ ੧) ਵੀ ਲਾਹ ਦਿਆਂਗਾ। ਵਿਆਹ ਤੋਂ ਮਗਰੋਂ ਮੈਂ ਆਪਣੀ ਵਹੁਟੀ ਪਾਰੋਂ ਤੇ ਮਾਂ ਸਰਦੇ ਨਾਲ ਸਲਾਹ ਕਰ ਕੇ ਰੁਪਏ ਭੰਨ ਕੇ ਟਾਂਗਾ ਵਾਹੁਣਾ ਸਿਖਿਆ ਤੇ ਚਲਾਣਾ ਸ਼ੁਰ ਕਰ ਦਿੱਤਾ। ਬਸਰੇ ਰਹਿੰਦਿਆਂ ਮੈਨੂੰ ਖਬਰਾਂ ਸੁਣਨ ਦਾ ਝੱਸ ਪੈ ਗਇਆ ਜੀ। ਮੈਂ ਸਵਾਰੀਆਂ ਕੋਲੋਂ ਪੁਛਦਾ, ਕਿਉਂ ਜੀ, ਕੋਈ ਤਾਜ਼ਾ ਖਬਰ ਤੇ ਸੁਣਾਓ। ਅਸੀਂ ਤੇ ਅਖ਼ਬਾਰ ਆਪ ਪੜ੍ਹ ਨਹੀਂ ਸਕਦੇ। ਇੱਕ ਦਿਨ ਇੱਕ ਅਕਾਲੀ ਸਿੰਘ

ਮੇਰੇ ਟਾਂਗੇ ਤੇ ਬੈਠਾ। ਉਸ ਨੇ ਦਸਿਆ ਕਿ ਜੈਤੋ ਦਾ ਮੋਰਚਾ ਲਗਣ ਵਾਲਾ ਹੈ। ਸੂਰਮੇ ਚਾਹੀਦੇ ਨੇ। ਮੈਂ ਸੋਚਿਆ 60 ਰੁਪਈਆਂ ਲਈ ਜਾਨਾਂ ਵਾਰਨ ਨੂੰ ਅਸੀਂ ਬਸਰੇ ਚਲੇ ਗਏ। ਗੁਰੂ ਦੀ ਸੇਵਾ ਵਿੱਚ ਮੁਫ਼ਤ ਜਾਨ ਲੜਾਉਣੀ ਸਾਡਾ ਧਰਮ ਹੈ। ਮੈਂ ਤੀਜੇ ਦਿਨ ਚੁਪ ਚੁਪੀਤਿਆਂ ਸਿਰੀ ਨਗਰੋਂ ਪੰਜਾਬ ਵੱਲ ਤੁਰ ਪਇਆ ਤੇ ਜੈਤੋ ਪਹੁੰਚ ਗਇਆ। ਮੋਰਚੇ ਵਿੱਚ ਸ਼ਾਮਲ ਹੋਇਆ। ਸੱਟਾਂ ਬੜੀਆਂ ਖ਼ਤਰਨਾਕ ਲਾਈਆਂ ਗਈਆਂ ਸਨ ਮੈਨੂੰ ਤੇ ਪੰਜ ਛੀ ਹੋਰਨਾਂ ਨੂੰ। ਮੈਂ ਜ਼ਖਮੀ ਪਇਆ ਸਾਂ। ਇੱਕ ਅਕਾਲੀ ਨੂੰ ਮੈਂ ਕਹਿਆ, ਸਿੰਘ ਜੀ, ਮੇਰਾ ਤਾਂ ਕਾਲ ਆਇਆ ਦਿਸਦਾ ਹੈ। ਗੁਰੂ ਬਾਬੇ ਦਾ ਮੈਂ ਦੇਣਦਾਰ ਹਾਂ, ੪॥=) ਮੈਂ ਸੁਖਣਾ ਦੇਣੀ ਹੈ। ਮੇਰੇ ਪਾਸ ਐਸ ਵੇਲੇ ਪ।) ਹਨ। 10 ਆਨਿਆਂ ਦੀ ਸੁਖਣਾ ਇੱਕ ਮੈਂ ਹੋਰ ਸੁਖਦਾ ਹਾਂ ਜੇ ਮੇਰੇ ਪਿਛੋਂ ਤੁਸੀਂ ਇਹ ਪ।) ਆਪ ਜਾ ਕੇ ਸਿਰੀ ਦਰਬਾਰ ਸਾਹਿਬ ਦੇ ਕੇ ਮੇਰਾ ਤੇ ਮੇਰੇ ਪਿਤਾ ਦਾ ਨਾਂ ਸੰਗ ਮਰਮਰ ਤੇ ਲਿਖਵਾ ਦੇਣਾ, ਨਾਲੇ ਸਿਰੀ ਨਗਰ।

ਮੈਂ—ਉਹ 10 ਆਨਿਆਂ ਦੀ ਸੁਖਣਾ ਕੀ ਸੀ?

ਮੇਰੀ ਵਹੁਟੀ ਦੇ ਪੇਟ ਵਿਚ ਬੱਚਾ ਸੀ। ਮੈਂ ਸੁਖਿਆ ਜੇ ਮੁੰਡਾ ਹੋਵੇ ਤੇ ਸਾਡਾ ਬੰਸ ਅੱਗੇ ਤੁਰੇ। ਮੁੰਡੇ ਦੇ ਸਹਾਰੇ ਮੇਰੀ ਵਹੁਟੀ ਮੇਰੀ ਹੀ ਰਹੇਗੀ ਤੇ ਰੰਡੇਪਾ ਕਟ ਕੇ ਬੱਚੇ ਨੂੰ ਪਾਲ ਲਏਗੀ। ਗਰੀਬਾਂ ਦੀ ਇਹੋ ਕੁਝ ਹਵਸ ਹੁੰਦੀ ਹੈ।

ਮੈਂ—ਫੇਰ ਕੀ ਹੋਇਆ?

ਗਰੀਬ ਸਿੰਘ ਨੂੰ ਵਾਹਿਗੁਰੂ ਨੇ ਸ਼ਹੀਦੀ ਬਖ਼ਸ਼ੀ।

ਮੈਂ ਅੱਖੀਆਂ ਚੁਕੀਆਂ ਤਾਂ ਉਥੇ ਕੋਈ ਗਰੀਬ ਸਿੰਘ ਨਹੀਂ ਸੀ।

* * * *

ਮੈਂ ਤੁਰੀ ਗਇਆ। ਇਹ ਗਲਬਾਤ ਹੋਈ ਸੰਤ ਗੁਰਮੁਖ ਸਿੰਘ ਵਾਲੀ ਬਾਹੀ ਵਿੱਚ ਪ੍ਰਜਾ ਪਰਕਰਮਾਂ ਵਿੱਚ, ਤਾਂ ਮੇਰੇ ਪਿਛੇ ਇੱਕ ਜੋੜੀ ਬਾਬਾ ਅਟੱਲ ਸਾਹਿਬ ਵਲੋਂ ਆ ਰਹੀ ਸੀ, ਮਰਦ ਬੁਢਾ ਸੀ, ਜ਼ਨਾਨੀ ਜੁਆਨ। ਖ਼ਬਰੇ ਦੂਜੀ ਜਾਂ ਤੀਜੀ ਬੀਵੀ ਹੋਵੇਗੀ। ਬੀਵੀ ਲਾਲ ਪੀਲੀ ਹੋਈ ਊਲ ਜਲੂਲ ਬੱਕ ਰਹੀ ਸੀ। ਮੈਂ ਥੋਹੜਾ ਜਿੰਨਾ ਹੀ ਸੁਣਿਆ ਤੇ ਪਰੇਸ਼ਾਨ ਹੋ ਕੇ ਕਾਹਲੀ ਕਾਹਲੀ ਟੁਰਦਾ ਡੇਉੜੀ ਸਾਹਿਬ ਵੱਲ ਆ ਗਿਆ। ਜ਼ਨਾਨੀ ਕਹਿ ਰਹੀ ਸੀ: "ਤੁਹਾਡੀ ਤੇ ਮਤ ਮਾਰੀ ਗਈ ਹੈ। ਮੈਂ ਸੌ ਵਾਰੀ ਸਮਝਾਇਆ ਏ, ਕੋਈ ਮੈਂ ਤੱਤੀ ਦਾ ਵੀ ਖਿਆਲ ਕਰਿਆ ਕਰੋ। ਕਲ੍ਹ ਨੂੰ ਤੁਹਾਨੂੰ ਕੁਝ ਹੋ ਗਇਆ, ਬਹਿ ਤਾਂ ਤੁਸਾਂ ਰਹਿਣਾ ਹੀ ਨਹੀਂ, ਤਾਂ ਮੇਰਾ ਕੀ ਬਣੇਗਾ। ਖ਼ਰਚ ਕਰਨਾ ਰਾਹ ਰੰਗ ਦਾ ਹੁੰਦਾ ਹੈ। ਕਿਹੜੀ ਐਡੀ ਤੁਸਾਂ

ਸੁਖਣਾ ਸੁਖੀ ਸੀ ? ਕਿ ਮੈਂ ਮਰ ਜਾਵਾਂ ਤੇ ਚੌਥਾ ਵਿਆਹ ਕਰੇ ? ਦੱਸੋ, ਗਜ਼ਬ ਸਾਈਂ ਦਾ, ਪਾ) ਦੀਆਂ ਰੋਟੀਆਂ ਵੰਡ ਆਏ । ਉਹਨਾਂ ਰੰਡੀਆਂ, ਮੁਣਸ ਖਾਣੀਆਂ ਨੂੰ ਤੇ ਦਿਹਾੜੀ ਚਾਰ ਚਾਰ ਵਾਰੀ ਰੋਟੀਆਂ ਉਹ ਆਪ ਹੀ ਵਰਤਾਂਦੇ ਨੇ । ਉਹੋ ਪਾ) ਕੰਮ ਆਉਂਦੇ । ਐਸ ਸਾਲ ਮੈਂ ਨਾ ਕੋਈ ਗਰਮ ਬਨੈਨ ਲਈ ਹੈ, ਨਾ ਗਰਮ ਜਰਾਬਾਂ । ਵੱਡੇ ਦਾਨੀ ਤੇ ਉੱਚੇ ਰਈਸ ਆਏ, ਪਲਕ ਵਿੱਚ ਪੁੱਟ ਸੁੱਟੇ ਪਾ), ਜਿਵੇਂ ਗੁਰੂ ਸਾਹਿਬ ਪਾ) ਨਾਲ ਰੀਝ ਜਾਣਗੇ ਤੇ ਤੈਨੂੰ ਥੈਲੀਆਂ ਵਸਾ ਦੇਣਗੇ, ਤੈਨੂੰ ਜੁਆਨ ਕਰ ਦੇਣਗੇ ਤੇ ਤੇਰੇ ਘਰ ਸੱਤ ਪੁੱਤਰ ਕੱਠੇ ਹੀ ਭੇਜ ਦੇਣਗੇ ।"

ਮੈਂ ਕਹਿਆ, ਸ਼ਾਬਾ ਸ਼ੈ ਤੇਰੀ ਜੰਮਣ ਵਾਲੀ ਨੂੰ ।

ਸੁਖਣਾ ਸੁਖੀ ਸੀ ? ਕਿ ਮੈਂ ਮਰ ਜਾਵਾਂ ਤੇ ਚੌਥਾ ਵਿਆਹ ਕਰੇਂ ? ਦੱਸੋ, ਗਜ਼ਬ ਸਾਈਂ ਦਾ, ਪ।) ਦੀਆਂ ਰੋਟੀਆਂ ਵੰਡ ਆਏ । ਉਹਨਾਂ ਰੰਡੀਆਂ, ਮੁਣਸ ਖਾਣੀਆਂ ਨੂੰ ਤੇ ਦਿਹਾੜੀ ਚਾਰ ਚਾਰ ਵਾਰੀ ਰੋਟੀਆਂ ਉਹ ਆਪ ਹੀ ਵਰਤਾਂਦੇ ਨੇ । ਉਹ ਪ।) ਕੰਮ ਆਉਂਦੇ । ਐਸ ਸਾਲ ਮੈਂ ਨਾ ਕੋਈ ਗਰਮ ਬਨੈਨ ਲਈ ਹੈ, ਨਾ ਗਰਮ ਜਰਾਬਾਂ । ਵੱਡੇ ਦਾਨੀ ਤੇ ਉੱਚੇ ਰਈਸ ਆਏ, ਪਲਕ ਵਿੱਚ ਪੁੱਟ ਸੁੱਟੇ ਪ।); ਜਿਵੇਂ ਗੁਰੂ ਸਾਹਿਬ ਪ।) ਨਾਲ ਰੀਝ ਜਾਣਗੇ ਤੇ ਤੈਨੂੰ ਥੈਲੀਆਂ ਵਸਾ ਦੇਣਗੇ, ਤੈਨੂੰ ਜੁਆਨ ਕਰ ਦੇਣਗੇ ਤੇ ਤੇਰੇ ਘਰ ਸੱਤ ਪੁੱਤਰ ਕੱਠੇ ਹੀ ਭੇਜ ਦੇਣਗੇ।"

ਮੈਂ ਕਹਿਆ, ਸ਼ਾਬਾ ਸ਼ੈ ਤੇਰੀ ਜੰਮਣ ਵਾਲੀ ਨੂੰ ।

# ਇਕੱਨੀ

(ਦੇਵਿੰਦਰ ਸਤਿਆਰਥੀ)

"ਇਹਨੂੰ ਰਖ ਲੈ। ਨਾਂਹ ਨਾ ਕਰ। ਵੇਖਣ ਵਿਚ ਇਹ ਇਕੱਨੀ ਹੈ ਪਰ ਇਸ ਦੀ ਕੀਮਤ ਸਚ ਮੁਚ ਇਸ ਤੋਂ ਕਿਤੇ ਵਧੇਰੇ ਹੈ। ਬਸ, ਰਖ ਲੈ ਇਹਨੂੰ। ਮੇਰੇ ਕੋਲ ਲੈ ਦੇ ਕੇ ਇਹੋ ਇਕੱਨੀ ਹੈ, ਭਾਵੇਂ ਇਹ ਤੇਰੀ ਮਜ਼ਦੂਰੀ ਨਹੀਂ ਚੁਕਾ ਸਕਦੀ......।"

ਇਹ ਕਹਿ ਕੇ ਮੈਂ ਰਾਮੂ ਮੋਚੀ ਦੀ ਹਥੇਲੀ ਤੇ ਇਕੱਨੀ ਰੱਖ ਦਿਤੀ। ਪੂਰਾ ਅੱਧਾ ਘੰਟਾ ਲਾ ਕੇ ਉਸ ਨੇ ਮੇਰੇ ਬੂਟ ਦੀ ਮੁਰੰਮਤ ਕੀਤੀ ਸੀ। ਮਜ਼ਦੂਰੀ ਦੀ ਗੱਲ ਉਸ ਨੇ ਮੇਰੇ ਇਨਸਾਫ਼ ਉਤੇ ਛਡ ਦਿਤੀ ਸੀ। ਇਕੱਨੀ ਜੇਬ ਵਿਚ ਪਾਉਂਦਿਆਂ ਉਸ ਨੇ ਅੱਖਾਂ ਪਾੜ ਕੇ ਮੇਰੀ ਵਲ ਤੱਕਿਆ ਤੇ ਫੇਰ ਸ਼ਾਇਦ ਖੀਸੇ ਵਿਚ ਇਸ ਨੂੰ ਮਲਣ ਲਗ ਪਿਆ।

ਉਸ ਨੂੰ ਕੀ ਪਤਾ ਸੀ ਕਿ ਇਸ ਇਕੱਨੀ ਨਾਲ ਮੇਰੀ ਇਕ ਕਹਾਣੀ ਜੁੜੀ ਹੋਈ ਹੈ :

ਮੈਂ ਦਿੱਲੀ ਤੋਂ ਕੁੰਡੇਸ਼ਰ ਜਾਣਾ ਸੀ। ਲਲਤਪੁਰ ਤੀਕ ਰੇਲ ਦਾ ਸਫ਼ਰ ਸੀ। ਅਗੇ ਲਾਰੀ ਜਾਂਦੀ ਸੀ। ਕਈ ਦਿਨ ਤਾਂ ਇਸੇ ਖਿਚੋਤਾਣ ਵਿਚ ਲੰਘ ਗਏ ਕਿ ਅਜ ਰੁਪਿਆ ਮਿਲੇ, ਭਲਕ ਮਿਲੇ।

ਦਿੱਲੀ ਵਿਚ ਅਖਬਾਰ ਨਵੀਸਾਂ ਦੀ ਕਾਨਫਰੰਸ ਹੋ ਰਹੀ ਸੀ। ਮੇਰਾ ਇਕ ਮਿਤਰ ਜੋ ਕੁੰਡੇਸ਼ਰ ਤੋਂ ਨਿਕਲਣ ਵਾਲੇ 'ਮਧੁਕਰ' ਵਿਚ ਕੰਮ ਕਰਦਾ ਸੀ, ਏਸ ਸਿਲਸਿਲੇ ਵਿਚ ਦਿੱਲੀ ਆਇਆ। ਉਸ ਨੇ ਮੈਨੂੰ ਆਪਣੇ ਨਾਲ ਚਲਣ ਲਈ ਬਹੁਤ ਮਜ਼ਬੂਰ ਕੀਤਾ। ਮੈਂ ਕੰਮ ਦਾ ਪੱਜ ਲਾ ਕੇ ਗੱਲ ਟਾਲ ਛੱਡੀ। ਉਹ ਮੰਨ ਗਿਆ। ਪਰ ਲਗਦੇ ਹੱਥ ਉਹ ਮੈਨੂੰ ਦੱਸ ਗਿਆ ਕਿ ਲਲਤਪੁਰ ਤੀਕ ਪੰਜ ਰੁਪਏ ਦਾ ਟਿਕਟ ਲਗਦਾ ਹੈ ਤੇ ਅਗੇ ਕੁਲ ਪੰਦਰਾਂ ਆਨੇ ਲਾਰੀ ਲਈ

ਕਾਫ਼ੀ ਹਨ ।

ਇਕ ਹਫਤਾ ਲੰਘ ਗਿਆ । ਮੈਂ ਕੂੰਡੇਸਰ ਦੀ ਤਿਆਰੀ ਨਾ ਕਰ ਸਕਿਆ । ਰੁਪਏ ਦੀ ਉਡੀਕ ਸੀ । ਸਹੁਰਾ ਰੁਪਿਆ ਵੀ ਕਦੀ ਕਦੀ ਬਹੁਤਾ ਤਰਸਾਉਂਦਾ ਹੈ ਤੇ ਭਾਵੇਂ ਮੇਰੇ ਸਫ਼ਰ ਦੇ ਹਾਲ ਪੈਸੇ ਦੀ ਤੰਗੀ ਨਾਲ ਭਰਪੂਰ ਹਨ, ਦਿੱਲੀ ਦੀ ਉਹ ਤੰਗੀ ਮੈਨੂੰ ਸਦਾ ਯਾਦ ਰਹੇਗੀ ।

ਜਿਸ ਦਿਨ ਮੈਂ ਦਿੱਲੀ ਪਹੁੰਚਿਆ, ਮੇਰੇ ਕੋਲ ਕੁਲ ਚਾਰ ਪੰਜ ਆਨੇ ਸਨ । ਉਹ ਨਿਕੀਆਂ ਨਿਕੀਆਂ ਲੋੜਾਂ ਤੇ ਖਰਚੇ ਗਏ । ਜਿਥੋਂ ਰੁਪਿਆ ਮਿਲਣਾ ਸੀ, ਨਾ ਮਿਲਿਆ । ਪਰ ਮੈਂ ਆਪਣੇ ਚੇਹਰੇ ਤੇ ਘਬਰਾਹਟ ਦੇ ਨਿਸ਼ਾਨ ਨਾ ਆਉਣ ਦਿਤੇ ।

ਨਵੀਂ ਦਿੱਲੀ ਤੋਂ ਜਿਥੇ ਮੈਂ ਆਪਣੇ ਇਕ ਮਿੱਤਰ ਕੋਲ ਠਹਿਰਿਆ ਹੋਇਆ ਸੀ, ਮੈਂ ਅਕਸਰ ਪੈਦਲ ਹੀ ਸ਼ਹਿਰ ਪਹੁੰਚਦਾ ਤੇ ਫੇਰ ਪੈਦਲ ਹੀ ਆਪਣੇ ਟਿਕਾਣੇ ਤੇ ਮੁੜਦਾ । ਨਿਤ ਮੈਨੂੰ ਵਾਪਸ ਆਉਂਦਿਆਂ ਦੇਰ ਹੋ ਜਾਂਦੀ । ਮੇਰਾ ਮਿੱਤਰ ਹਸ ਕੇ ਇਸ ਦਾ ਕਾਰਨ ਪੁਛਦਾ । ਮੈਂ ਭੀ ਹਸ ਕੇ ਗੱਲ ਆਈ ਗਈ ਕਰ ਛਡਦਾ । ਕਿਵੇਂ ਕਹਿੰਦਾ ਕਿ ਮੇਰੀ ਜੇਬ ਖਾਲੀ ਪਈ ਹੈ ।

ਖਾਲੀ ਜੇਬ ਦੀ ਕੋਈ ਖਾਸ ਚਿੰਤਾ ਮੈਨੂੰ ਕਦੀ ਕਦਾਈਂ ਹੀ ਹੁੰਦੀ ਹੈ । ਹੁਣ ਇਹ ਇਕੱਨੀ ਇਸ ਮੋਚੀ ਨੂੰ ਦੇ ਕੇ ਮੇਰੀ ਜੇਬ ਖਾਲੀ ਹੋ ਗਈ । ਫੇਰ ਕੀ ਹੋਇਆ ਮੈਂ ਖੁਸ਼ ਹਾਂ ।

ਇਕ ਦਿਨ ਰਾਤ ਨੂੰ ਦਿੱਲੀ ਵਿਚ ਇਕ ਮਿੱਤਰ ਦੇ ਘਰ ਮੇਰੀ ਦਾਅਵਤ ਸੀ । ਇਸੇ ਵਿਚ ਦਸ ਵਜ ਗਏ । ਹੁਣ ਵਾਪਸ ਨਵੀਂ ਦਿੱਲੀ ਮੁੜਨਾ ਸੀ । ਮੈਂ ਪੈਦਲ ਹੀ ਤੁਰ ਪਿਆ । ਹੌਸਲਾ ਹਾਰਨਾ ਮੈਂ ਸਿਖਿਆ ਹੀ ਨਹੀਂ ।

ਕੋਲੋਂ ਦੀ ਇਕ ਤਾਂਗਾ ਲੰਘਿਆ । ਮੈਂ ਵਾਜ ਮਾਰੀ...'ਤਾਂਗਾ ।'

ਤਾਂਗਾ ਰੁਕ ਗਿਆ । ਇਕ ਸਵਾਰੀ ਪਹਿਲਾਂ ਬੈਠੀ ਸੀ । ਤਾਂਗੇ ਵਾਲਾ ਬੋਲਿਆ, 'ਕਿਥੇ ਜਾਓਗੇ ?'

'ਜਿਥੇ ਵੀ ਲੈ ਚਲੋਂ ।'

'ਵਾਹ ! ਜਿਥੇ ਵੀ ਲੈ ਚੱਲਾਂ'......ਕਿਥੇ ਲੈ ਚੱਲਾਂ ?...., ਮੈਂ ਤਾਂ ਨਵੀਂ ਦਿੱਲੀ ਬਾਰਾਂ ਖੰਬੇ ਜਾ ਰਿਹਾ ਹਾਂ ।'

'ਮੈਨੂੰ ਵੀ ਉਥੇ ਹੀ ਲੈ ਚਲ ।'

ਤਿੰਨ ਆਨੇ ਪੈਸੇ ਲਗਣਗੇ । ਰਾਤ ਬਹੁਤ ਲੰਘ ਗਈ ਏ । ਹੋਰ ਤਾਂਗਾ

ਮਿਲਣੋ ਰਿਹਾ।"

'ਪਰ ਭਰਾਵਾ, ਮੇਰੇ ਕੋਲ ਤਾਂ ਪੈਸੇ ਹਨ ਹੀ ਨਹੀਂ।'

'ਹਨ ਹੀ ਨਹੀਂ ! ਜੀ, ਇਹ ਮਖੌਲ ਨਾ ਕਰੋ। ਇਹ ਠੀਕ ਨਹੀਂ।'

'ਮੈਂ ਮਖੌਲ ਨਹੀਂ ਕਰਦਾ। ਮੇਰੇ ਕੋਲ ਸਚ ਮੁਚ ਪੈਸੇ ਨਹੀਂ ਹਨ।'

ਤਾਂਗੇ ਵਾਲਾ ਕੋਈ ਭਲਾ ਲੋਕ ਸੀ। ਉਸ ਨੂੰ ਤਰਸ ਆ ਗਿਆ। ਕਹਿਣ ਲੱਗਾ, 'ਚੰਗਾ, ਬੈਠ ਜਾਓ ਤੁਹਾਡੇ ਤਿੰਨ ਆਨੇ ਮੈਂ ਰਬ ਕੋਲੋਂ ਮੰਗ ਲਵਾਂਗਾ।'

'ਬਹੁਤ ਹੱਛਾ।'

ਤਾਂਗਾ ਤੁਰਿਆ ਜਾ ਰਿਹਾ ਸੀ। ਮੈਂ ਸੋਚ ਰਿਹਾ ਸਾਂ ਕਿ ਜਦ ਰਬ ਨੇ ਖੁਦ ਮੈਨੂੰ ਹੀ ਤਿੰਨ ਆਨੇ ਨਹੀਂ ਦਿੱਤੇ ਤਾਂ ਉਹ ਮੇਰੇ ਹਿਸਾਬ ਵਿਚੋਂ ਇਸ ਤਾਂਗੇ ਵਾਲੇ ਨੂੰ ਤਿੰਨ ਆਨੇ ਕਿਥੋਂ ਦੇਵੇਗਾ ?

ਮੇਰੇ ਦਿਲ ਵਿਚ ਕਈ ਤਰ੍ਹਾਂ ਦੇ ਖ਼ਿਆਲ ਉਠ ਉਠ ਕੇ ਬੈਠਦੇ ਗਏ। ਰਬ ਕੀ ਬਲਾ ਹੈ ? ਕੁਝ ਲੋਕ ਆਖਦੇ ਹਨ ਕਿ ਰਬ ਦਾ ਖਿਆਲ ਕੇਵਲ ਇਕ ਵਹਿਮ ਹੈ...ਕੀ ਇਹ ਸਚਮੁਚ ਇਕ ਵਹਿਮ ਹੈ ?.........ਕੀ ਮੈਂ ਰਬ ਵਿਚ ਉਤਨਾ ਹੀ ਯਕੀਨ ਰਖਦਾ ਹਾਂ ਜਿਤਨਾ ਇਹ ਗਰੀਬ ਤਾਂਗੇ ਵਾਲਾ ? ਜੇ ਨਹੀਂ ਤਾਂ ਮੈਂ ਕਿਵੇਂ ਮੰਨ ਲਿਆ ਕਿ ਉਹ ਜ਼ਰੂਰ ਮੇਰੇ ਹਿਸਾਬ ਵਿਚੋਂ ਰਬ ਕੋਲੋਂ ਤਿੰਨ ਆਨੇ ਵਸੂਲ ਕਰ ਸਕੇਗਾ ?......ਉਸ ਵੇਲੇ ਮੈਨੂੰ ਉਹ ਘਟਨਾ ਵੀ ਯਾਦ ਆਈ ਜਦ ਮੈਂ ਇਕ ਸਵਾਲ ਦੇ ਜਵਾਬ ਵਿਚ ਆਪਣੇ ਇਕ ਲਿਖਾਰੀ ਮਿੱਤਰ ਨੂੰ ਦੱਸਿਆ ਸੀ ਕਿ ਜੇ ਰਬ ਨਾ ਵੀ ਹੋਵੇ ਤਾਂ ਕੇਵਲ ਆਪਣੀ ਓਟ ਲਈ ਇਕ ਰਬ ਫ਼ਰਜ਼ ਜ਼ਰੂਰ ਕਰ ਲੈਣਾ ਚਾਹੀਦਾ ਹੈ। ਫੇਰ ਮੈਂ ਸੋਚਿਆ ਕਿ ਇਸ ਤਾਂਗੇ ਵਾਲੇ ਨੇ ਜ਼ਰੂਰ ਮੈਨੂੰ ਕੋਈ ਸਾਧੂ ਸਮਝ ਲਿਆ ਹੈ। ਸਿਰ ਦੇ ਲੰਮੇ ਵਾਲ ਤੇ ਦਾੜ੍ਹੀ ਸਦਕਾ ਅਕਸਰ ਲੋਕਾਂ ਨੂੰ ਭੁਲੇਖਾ ਪੈ ਜਾਂਦਾ ਹੈ। ਤੇ ਜੇ ਉਸ ਨੂੰ ਪਤਾ ਲਗ ਜਾਵੇ ਕਿ ਸਚ ਮੁਚ ਦੇ ਰਬ ਉਤੇ ਯਕੀਨ ਰਖਣ ਦੀ ਥਾਂ ਮੈਂ ਕੇਵਲ ਇਕ ਫ਼ਰਜ਼ੀ ਰਬ ਨੂੰ ਮੰਨਦਾ ਹਾਂ ਤਾਂ ਉਹ ਝਟ ਮੈਨੂੰ ਆਪਣੇ ਤਾਂਗਿਓਂ ਲਾਹ ਦੇਵੇ।

ਨਾਲ ਦਾ ਮੁਸਾਫ਼ਰ ਕਹਿਣ ਲੱਗਾ, 'ਤੁਸੀਂ ਕੀ ਕੰਮ ਕਰਦੇ ਹੋ ?'

ਮੈਂ ਉੱਤਰ ਦਿੱਤਾ, 'ਮੈਂ ਲੋਕ-ਗੀਤ ਇਕੱਠੇ ਕਰਦਾ ਹਾਂ।'

'ਕਿਸੇ ਕੰਪਨੀ ਵਲੋਂ ?'

'ਨਹੀਂ ਜੀ, ਇਹ ਮੇਰਾ ਆਪਣਾ ਸ਼ੌਕ ਹੈ।'

'ਆਪਣਾ ਸ਼ੌਕ ਹੈ'......ਪਰ ਇਹ ਦੁਨੀਆਂ ਹੈ ਜੀ ! ਪੈਸਾ ਕਮਾਉਣ ਦੇ ਹੀ ਤਾਂ ਸਾਰੇ ਧੰਦੇ ਹਨ।'

'ਪਰ ਮੈਂ ਤਾਂ ਇਹ ਕੰਮ ਕੇਵਲ ਪੈਸੇ ਕਮਾਉਣ ਲਈ ਹੀ ਨਹੀਂ ਕਰ ਰਿਹਾ।"

'ਘਰੋਂ ਅਮੀਰ ਹੋਵੋਗੇ ?'

'ਘਰੋਂ ਮੈਂ ਰੁਪਿਆ ਨਹੀਂ ਲੈਂਦਾ।'

'ਤਾਂ ਰੋਟੀ ਤੇ ਸਫ਼ਰ ਦਾ ਖ਼ਰਚ ਕਿਥੋਂ ਕਰਦੇ ਹੋ ?'

'ਰਸਾਲਿਆਂ ਤੇ ਅਖ਼ਬਾਰਾਂ ਵਿਚ ਲੇਖ ਦੇ ਕੇ ਕੁਝ ਪੈਸੇ ਕਮਾ ਲੈਂਦਾ ਹਾਂ, ਤੇ ਮੈਂ ਸਚ ਆਖਦਾ ਹਾਂ ਕਿ ਜੇ ਇਹ ਪੈਸੇ ਮਿਲਣੋਂ ਬੰਦ ਵੀ ਹੋ ਜਾਣ ਤਾਂ ਵੀ ਮੈਂ ਇਹ ਕੰਮ ਛਡਾਂਗਾ ਨਹੀਂ।'

'ਆਪ ਜ਼ਰੂਰ ਕੋਈ ਸਾਧੂ ਹੋਵੋਗੇ ?'

'ਨਹੀਂ ਜੀ, ਮੈਂ ਤਾਂ ਇਕ ਗ੍ਰਿਹਸਥੀ ਹਾਂ। ਮੇਰੀ ਪਤਨੀ ਤੇ ਬੱਚੀ ਜੋ ਅਕਸਰ ਸਫ਼ਰ ਵਿਚ ਮੇਰੇ ਨਾਲ ਰਹਿੰਦੀਆਂ ਹਨ, ਅਜ ਕਲ ਪਿੰਡ ਗਈਆਂ ਹੋਈਆਂ ਹਨ।'

'ਠੀਕ।'

'ਠੀਕ ਭਾਵੇਂ ਬੇ-ਠੀਕ, ਕੁਝ ਵੀ ਕਹਿ ਲਵੋ। ਇਸ ਵੇਲੇ ਤੇ ਮੈਂ ਵੀ ਇਸ ਤਾਂਗੇ ਵਾਲੇ ਵਾਂਗ ਇਕ ਮਜ਼ਦੂਰ ਹਾਂ। ਫ਼ਰਕ ਕੇਵਲ ਇਤਨਾ ਹੈ ਕਿ ਉਹਨੂੰ ਨਕਦ ਮਜ਼ਦੂਰੀ ਮਿਲਦੀ ਹੈ ਤੇ ਇਹ ਗਰੀਬ ਲਿਖਾਰੀ ਨੂੰ ਕਦੀ ਕਦੀ ਅਖ਼ਬਾਰ ਜਾਂ ਰਸਾਲੇ ਵਾਲੇ ਟਾਲਦੇ ਚਲੇ ਜਾਂਦੇ ਹਨ।...ਨਹੀਂ ਤਾਂ ਅਜ ਇਹ ਹਾਲਤ ਨਾ ਹੁੰਦੀ ਕਿ ਮੈਂ ਮੁਫ਼ਤ ਤਾਂਗੇ ਦੀ ਸਵਾਰੀ ਮੰਗਾਂ। ਇਹ ਤਾਂ ਇਸ ਆਦਮੀ ਦੀ ਦਯਾ ਹੈ ਕਿ ਇਸਨੇ ਮੇਰੇ ਹਿਸਾਬ ਦੇ ਤਿੰਨ ਆਨੇ ਰਬ ਕੋਲੋਂ ਲੈ ਲੈਣ ਦੀ ਗੱਲ ਆਖ ਕੇ ਮੈਨੂੰ ਅਹਿਸਾਨ ਦੇ ਭਾਰ ਤੋਂ ਵੀ ਸੁਰਖਰੂ ਕਰ ਦਿੱਤਾ ਹੈ।'

ਸੜਕ ਤੇ ਬਿਜਲੀ ਦੀ ਰੋਸ਼ਨੀ ਸੀ। ਪਰ ਇਸ ਦੇ ਮੁਕਾਬਲੇ ਵਿਚ ਗਰੀਬ ਤਾਂਗੇ ਵਾਲੇ ਦਾ ਲੈਂਪ ਬਹੁਤ ਮੱਧਮ ਜਾਪਦਾ ਸੀ।

ਤਾਂਗੇ ਵਾਲਾ ਸਾਡੀਆਂ ਗੱਲਾਂ ਬੜੇ ਸਵਾਦ ਨਾਲ ਸੁਣ ਰਿਹਾ ਸੀ। ਉਸ ਨੂੰ ਖ਼ੁਸ਼ ਕਰਨ ਲਈ ਮੈਂ ਆਖਿਆ, 'ਜੀ, ਮੈਂ ਤਾਂ ਸਮਝਦਾ ਹਾਂ ਕਿ ਤਾਂਗੇ ਵਾਲਿਆਂ ਦੀ ਕਮਾਈ ਲਹੂ ਪਸੀਨੇ ਦੀ ਕਮਾਈ ਹੈ। ਜੇ ਮੈਨੂੰ ਕਦੀ ਫੇਰ ਇਸ ਦੁਨੀਆਂ ਵਿਚ ਆਦਮੀ ਦੀ ਜੂਨ ਮਿਲੇ ਤਾਂ ਮੈਂ ਚਾਹੁੰਦਾ ਹਾਂ ਕਿ ਕਿਸੇ ਤਾਂਗੇ ਵਾਲੇ ਦੇ ਘਰ

ਜਨਮ ਲਵਾਂ ।'

ਤਾਂਗੇ ਵਾਲੇ ਨੇ ਕਿਹਾ, 'ਜੀ, ਇੰਝ ਨਾ ਆਖੋ। ਅਸੀਂ ਤਾਂ ਦਿਨ ਵਿਚ ਸੌ ਝੂਠ ਬੋਲਦੇ ਹਾਂ । ਤੇ ਮੈਂ ਤਾਂ ਚਾਹੁੰਦਾ ਹਾਂ ਕਿ ਤੁਹਾਨੂੰ ਨਜਾਤ ਮਿਲੇ । ਜੰਮਣਾ ਤੇ ਮਰ ਜਾਣਾ......ਜੀ, ਇਹ ਤਾਂ ਬਹੁਤ ਸਖ਼ਤ ਇਮਤਿਹਾਨ ਹੈ ।

ਦਿੱਲੀ ਵਿਚ ਉਹ ਦੋ ਹਫ਼ਤੇ ਮੈਂ ਬੜੀ ਨਠ-ਭਜ ਵਿਚ ਗੁਜ਼ਾਰੇ । ਖਾਣ-ਪੀਣ ਦੀ ਕੋਈ ਤਕਲੀਫ ਨਹੀਂ ਸੀ। ਪਰ ਕਈ ਮੀਲ ਪੈਦਲ ਤੁਰਨਾ ਤੇ ਉਹ ਵੀ ਆਪਣਾ ਭਾਰਾ ਬੈਗ ਚੁਕ ਕੇ ਕੁਝ ਸੁਖਾਲਾ ਕੰਮ ਨਹੀਂ ਸੀ । ਮਿਤਰਾਂ ਨੂੰ ਮਿਲਣ ਤੇ ਗੀਤਾਂ ਦੀ ਭਾਲ ਵਿਚ ਥਾਂ ਥਾਂ ਜਾਣਾ ਤਾਂ ਜ਼ਰੂਰੀ ਸੀ ।

ਕੰਡੇਸ਼ਰ ਤੋਂ ਖ਼ਤ ਆਇਆ । ਲਿਖਿਆ ਸੀ......ਛੇਤੀ ਆ ਜਾਓ । ਇਹ ਚੌਬੇ ਜੀ ਦਾ ਖ਼ਤ ਸੀ । ਹੁਣ ਉਹ ਜਾਣਾ ਹੋਰ ਵੀ ਜ਼ਰੂਰੀ ਹੋ ਗਿਆ। ਆਪਣੇ ਮਿੱਤਰ ਕੋਲੋਂ ਮੈਂ ਸੱਤ ਰੁਪਏ ਹੁਦਾਰੇ ਲਏ । ਪੰਜ ਰੁਪਏ ਪੰਦਰਾਂ ਆਨੇ ਕਿਰਾਏ ਲਈ ਤੇ ਇਕ ਰੁਪਿਆ ਅਤੇ ਇਕ ਇਕੱਨੀ ਉਪਰਲੇ ਖ਼ਰਚ ਲਈ......

ਅੱਠ ਆਨੇ ਤਾਂ ਸਟੇਸ਼ਨ ਤੀਕ ਤਾਂਗੇ ਵਾਲੇ ਨੂੰ ਦੇਣੇ ਪਏ । ਬਾਕੀ ਬਚੇ ਸਾਢੇ ਛੇ ਰੁਪਏ । ਟਿਕਟ ਘਰ ਦੀ ਖਿੜਕੀ ਤੇ ਪਹੁੰਚਿਆ ਤਾਂ ਪਤਾ ਲਗਾ ਕਿ ਲਲਤਪੁਰ ਤੀਕ ਪੰਜ ਰੁਪਏ ਦਾ ਨਹੀਂ ਸਗੋਂ ਪੰਜ ਰੁਪਏ ਗਿਆਰਾਂ ਆਨੇ ਦਾ ਟਿਕਟ ਲਗਦਾ ਹੈ। 'ਇਹ ਵੀ ਚੰਗੀ ਹੋਈ।' ਤਾਂ ਕੀ ਉਸ ਕੁੰਡੇਸ਼ਰ ਵਾਲੇ ਮਿੱਤਰ ਨੇ ਮਖੌਲ ਕੀਤਾ ਸੀ ?......ਆਪਣੇ ਕਮਜ਼ੋਰ ਚੇਤੇ ਉਤੇ ਮੈਂ ਬੜਾ ਛਿੱਥਾ ਪਿਆ । ਹੋਰ ਕੋਈ ਰਾਹ ਵੀ ਤਾਂ ਨਹੀਂ ਸੀ। ਜੋ ਹਊ, ਵੇਖੀ ਜਾਊ। ਮੈਂ ਲਲਤਪੁਰ ਟਿਕਟ ਲੈ ਲਿਆ ਤੇ ਕੁਲੀ ਤੋਂ ਅਸਬਾਬ ਚੁਕਾ ਕੇ ਗੱਡੀ ਵਿਚ ਜਾ ਬੈਠਾ ।

ਇਕ ਇਕੱਨੀ ਕੁਲੀ ਨੂੰ ਦਿੱਤੀ।

ਹੁਣ ਜਦ ਬਾਕੀ ਦੇ ਪੈਸੇ ਗਿਣੇ ਤਾਂ ਕੁਲ ਸਾਢੇ ਦਸ ਆਨੇ ਨਿਕਲੇ । ਹੁਣ ਯਾਦ ਆਇਆ ਕਿ ਡੇਢ ਆਨਾ ਦਿਨ ਵਿਚ ਤਾਂਗੇ ਤੇ ਖ਼ਰਚ ਹੋ ਗਿਆ ਸੀ। ਸਾਢੇ ਦਸ ਆਨੇ......ਕੁਲ ਸਾਢੇ ਦਸ ਆਨੇ ! ਦਿਲ ਵਿਚ ਕਈ ਉਤਾਰ ਚੜ੍ਹਾ ਆਏ । ਫੇਰ ਕਿਸੇ ਤਰ੍ਹਾਂ ਦਿਲ ਨੂੰ ਦਿਲਾਸਾ ਦਿੱਤਾ। ਲਲਤਪੁਰ ਤਾਂ ਪਹੁੰਚਾਂ, ਵੇਖੀ ਜਾਊ ।

ਰਾਤ ਭਰ ਰੇਲ ਗੱਡੀ ਦਾ ਸਫ਼ਰ ਰਿਹਾ। ਨੀਂਦ ਨਾ ਆਈ । ਅਗਲੀ ਸਵੇਰ ਲਲਤਪੁਰ ਆ ਗਿਆ । ਕੁਲੀ ਅਸਬਾਬ ਬਾਹਰ ਲੈ ਆਇਆ । ਪਤਾ

ਲਗਾ ਕਿ ਲਾਰੀ ਦੇ ਅੱਡੇ ਤੀਕ ਤਾਂਗੇ ਵਾਲੇ ਨੂੰ ਇਕ ਦੁਆਨੀ ਦੇਣੀ ਪਵੇਗੀ। ਮੇਰੀ ਜੇਬ ਵਿਚ ਤਾਂ ਕੁਲ ਸਾਢੇ ਦਸ ਆਨੇ ਸਨ। ਬੜੀ ਮੁਸ਼ਕਲ ਨਾਲ ਕੁਲੀ ਨੂੰ ਦੋ ਪੈਸੇ ਵਿਚ ਭੁਗਤਾਇਆ ਤੇ ਤਾਂਗੇ ਵਾਲਾ ਇਕ ਇਕੱਨੀ ਉਤੇ ਮੰਨ ਗਿਆ।

ਤਾਂਗਾ ਤੁਰਿਆ ਜਾ ਰਿਹਾ ਸੀ।

ਨਾਲ ਦੀ ਸੀਟ ਵਾਲੇ ਇਕ ਨੌਜੁਆਨ ਨੂੰ ਮੈਂ ਪੁਛਿਆ, "ਕਿਉਂ ਭਰਾਵਾ, ਕੁੰਡੇਸਰ ਦਾ ਏਥੋਂ ਕੀ ਲਗੇਗਾ?"

ਇਹ ਸਵਾਲ ਮੈਂ ਅਜੇਹੇ ਲਹਿਜੇ ਵਿਚ ਕੀਤਾ ਸੀ ਕਿ ਉਸਨੂੰ ਇਹੀ ਮਹਿਸੂਸ ਹੋਵੇ ਕਿ ਮੈਂ ਇਸ ਸਿਲਸਿਲੇ ਵਿਚ ਬਿਲਕੁਲ ਅਣਜਾਣ ਹਾਂ।

ਉਹ ਬੋਲਿਆ, "ਕੇਵਲ ਪੰਦਰਾਂ ਆਨੇ।"

'ਪੰਦਰਾਂ ਆਨੇ !......ਪਰ ਭਰਾਵਾ, ਮੇਰੀ ਜੇਬ ਵਿਚ ਤਾਂ ਕੇਵਲ ਦਸ ਆਨੇ ਰਹਿ ਗਏ ਹਨ ਤੇ ਇਨ੍ਹਾਂ 'ਚੋਂ ਇਕ ਇਕੱਨੀ ਇਸ ਤਾਂਗੇ ਵਾਲੇ ਦੀ ਹੋਈ ਸਮਝੋ। ਤੇ ਮੇਰੇ ਕੋਲ ਰਹਿ ਗਏ ਕੇਵਲ ਨੌਂ ਆਨੇ......

'ਨੌਂ ਆਨੇ !......ਤਾਂ ਬਾਕੀ ਦੇ ਛੇ ਆਨੇ ਕਿਥੋਂ ਲਿਆਓਗੇ?'

'ਏਹੀ ਤਾਂ ਚਿੰਤਾ ਹੈ, ਕੋਈ ਉਪਾ ਹੋਵੇ ਤਾਂ ਦੱਸੋ?'

'ਹੁਣ ਮੈਂ ਕੀ ਜਾਣਾ ਭਰਾਵਾ? ਮੈਂ ਤਾਂ ਅਜੇ ਵਿਦਿਆਰਥੀ ਹਾਂ। ਸਚ ਜਾਣੋਂ, ਮੇਰੇ ਕੋਲ ਹੁੰਦੇ ਤਾਂ ਮੈਂ ਟਿਕਟ ਲੈ ਦੇਂਦਾ।......ਤੇ ਮੁਸ਼ਕਲ ਤਾਂ ਇਹ ਹੈ ਕਿ ਮੈਂ ਬਾਹਰੋਂ ਪੜ੍ਹਨ ਆਉਂਦਾ ਹਾਂ, ਕਿਸੇ ਮੈਨੂੰ ਉਧਾਰ ਦੇਣਾ ਨਹੀਂ।'

ਮੈਂ ਚੁਪ ਹੋ ਗਿਆ। ਤੇ ਸਚ ਮੰਨੋ, ਏਥੇ ਪਹੁੰਚ ਕੇ ਇੰਝ ਇਕ ਦਮ ਚੁਪ ਹੋ ਜਾਣ ਦੇ ਸਦਕੇ ਹੀ ਮੈਂ ਉਸ ਵਿਦਿਆਰਥੀ ਤੇ ਅਸਰ ਪਾ ਸਕਿਆ।

ਉਹ ਵੀ ਕੁਝ ਮਿੰਟ ਤੀਕ ਚੁਪ ਬੈਠਾ ਰਿਹਾ। ਤਾਂਗਾ ਤੁਰਿਆ ਜਾ ਰਿਹਾ ਸੀ ਤੇ ਮੈਂ ਤਾਂਗੇ ਵਾਲੇ ਨੂੰ ਆਖਿਆ, 'ਭਰਾਵਾ, ਜੇ ਤੂੰ ਆਪਣੀ ਇਕੱਨੀ ਮੈਥੋਂ ਨਾ ਲਵੇਂ ਤਾਂ ਮੇਰੀ ਮੁਸ਼ਕਲ ਘਟ ਕੇ ਛੇ ਆਨੇ ਦੀ ਥਾਂ ਪੰਜ ਆਨੇ ਦੀ ਹੀ ਰਹਿ ਜਾਂਦੀ ਹੈ।'

ਉਹ ਬੋਲਿਆ, 'ਨਹੀਂ ਜੀ, ਮੈਂ ਆਪਣੀ ਇਕੱਨੀ ਜ਼ਰੂਰ ਲਵਾਂਗਾ। ਇੰਝ ਇਕੱਨੀਆਂ ਛੱਡਣ ਲੱਗਾਂ ਤਾਂ ਮੇਰਾ ਘੋੜਾ ਭੁੱਖਾ ਮਰ ਜਾਏ। ਤੇ ਘਰ ਜਾ ਕੇ ਤੀਵੀਂ ਦੀਆਂ ਗਾਲ੍ਹਾਂ ਵਖ ਖਾਵਾਂ।'

ਉਸਨੂੰ ਇਹ ਸ਼ੱਕ ਪੈ ਗਿਆ ਕਿ ਮੈਂ ਅੱਡੇ ਉਤੇ ਪਹੁੰਚ ਕੇ ਇਕੱਨੀ ਦੇਣ

ਨਾਂਹ ਕਰ ਦਿਆਂਗਾ। ਉਸਨੇ ਟਾਂਗਾ ਰੋਕ ਲਿਆ। ਬੋਲਿਆ, 'ਅੱਡਾ ਹੁਣ ਦੂਰ ਨਹੀਂ, ਇਕੱਨੀ ਦੇ ਦਿਓ।' ਮੈਂ ਇਕੱਨੀ ਉਸਦੇ ਹੱਥ ਰੱਖੀ ਤਦ ਉਹ ਕਿਤੇ ਅਗੇ ਤੁਰਿਆ।

ਉਸ ਵਿਦਿਆਰਥੀ ਨੇ ਪੁਛਿਆ, 'ਕੰਮ ਕੀ ਕਰਦੇ ਹੋ?'

'ਮੈਂ ਹਰ ਭਾਸ਼ਾ ਦੇ ਲੋਕ-ਗੀਤ ਇਕੱਠੇ ਕਰਦਾ ਹਾਂ।'

'ਠੀਕ, ਠੀਕ, ਵਿਸ਼੍ਵ-ਮਿੱਤਰ ਵਿਚ ਮੈਂ ਗੀਤਾਂ ਤੇ ਇਕ ਲੇਖ ਪੜ੍ਹਿਆ ਸੀ। ਤੁਹਾਡਾ ਹੀ ਹੋਵੇਗਾ।'

ਮੈਂ ਹਾਂ ਵਿਚ ਸਿਰ ਹਲਾ ਦਿਤਾ। ਕੰਮ ਬਣਦਾ ਵੇਖ ਕੇ ਮੈਂ ਉਸਨੂੰ ਵਿਗਾੜਨਾ ਠੀਕ ਨਾ ਸਮਝਿਆ। ਨਹੀਂ ਤਾਂ ਮੈਂ ਪੁਛਦਾ, ਕਿਸ ਮਹੀਨੇ ਦੇ ਵਿਸ਼੍ਵ-ਮਿਤਰ ਦੀ ਗੱਲ ਤੇ ਲੇਖ ਦਾ ਨਾਂ ਕੀ ਸੀ।

ਉਹ ਪੁਛਣ ਲਗਾ, 'ਤੁਹਾਡਾ ਨਾਂ?'

ਮੈਂ ਆਪਣਾ ਨਾਂ ਦੱਸਿਆ ਤੇ ਉਹ ਬੋਲਿਆ, 'ਉਹ ਲੇਖ ਮੈਂ ਬੜੇ ਸ਼ੌਕ ਨਾਲ ਪੜ੍ਹਿਆ ਸੀ। ਉਹ ਜ਼ਰੂਰ ਤੁਹਾਡਾ ਹੀ ਹੋਵੇਗਾ......ਇਹ ਬਹੁਤ ਵੱਡਾ ਕੰਮ ਹੈ ਜੀ।

ਇਸ ਪ੍ਰਸ਼ੰਸਾ ਨੇ ਮੈਨੂੰ ਹੋਰ ਵੀ ਸ਼ਰਮਿੰਦਾ ਕਰ ਦਿਤਾ। ਇਹ ਬਹੁਤ ਵੱਡਾ ਕੰਮ ਹੈ......ਜੇ ਇਹ ਵੱਡਾ ਕੰਮ ਹੈ ਤਾਂ ਮੇਰੀ ਮਾਲੀ ਹਾਲਤ ਐਨੀ ਖ਼ਰਾਬ ਕਿਉਂ ਹੈ?......ਲਾਰੀ ਦਾ ਟਿਕਟ ਲਗਦਾ ਹੈ ਪੰਦਰਾਂ ਆਨੇ ਦਾ ਤੇ ਮੇਰੇ ਪਾਸ ਹਨ ਕੇਵਲ ਨੌਂ ਆਨੇ।

ਉਹ ਬੋਲਿਆ, 'ਹੁਣ ਤੁਸੀਂ ਚਿੰਤਾ ਨਾ ਕਰੋ। ਮੈਂ ਤੁਹਾਡਾ ਬੰਦੋਬਸਤ ਆਪਣੇ ਜ਼ਿੰਮੇ ਲੈਂਦਾ ਹਾਂ। ਤੁਸੀਂ ਕਿਸੇ ਨੂੰ ਇਹ ਨਾ ਕਹਿਣਾ ਕਿ ਤੁਹਾਡੇ ਪਾਸ ਪੈਸੇ ਥੋੜ੍ਹੇ ਸਨ। ਲਾਰੀ ਉਤੇ ਬੈਠ ਜਾਣਾ, ਹਾਲੀ ਲਾਰੀ ਦੋ ਘੰਟਿਆਂ ਤੀਕ ਚਲੇਗੀ, ਓਦੋਂ ਤੀਕ ਮੈਂ ਵੇਖ ਲਵਾਂਗਾ।'

ਅੱਡੇ ਉਤੇ ਪਹੁੰਚ ਕੇ ਉਸ ਨੇ ਮੈਨੂੰ ਆਰਾਮ ਨਾਲ ਲਾਰੀ ਵਿਚ ਬਿਠਾ ਦਿਤਾ। ਉਹ ਆਪ ਟਿਕਟ ਕਨਡੱਕਟਰ ਨੂੰ ਜਾ ਕੇ ਮਿਲਿਆ। ਕੀ ਪਤਾ, ਉਸ ਨੇ ਉਸ ਕੋਲ ਕੀ ਕੀ ਸਚ ਝੂਠ ਬੋਲਿਆ। ਮੈਂ ਤਾਂ ਇਤਨਾ ਹੀ ਜਾਣਦਾ ਹਾਂ ਕਿ ਉਹ ਉਸ ਨੂੰ ਨਾਲ ਲੈ ਕੇ ਮੇਰੇ ਕੋਲ ਆਇਆ ਤੇ ਕਹਿਣ ਲਗਾ, 'ਉਹ ਨੌਂ ਆਨੇ ਇਨ੍ਹਾਂ ਨੂੰ ਦੇ ਦਿਓ। ਇਹ ਤੁਹਾਨੂੰ ਕੁੰਡੇਸ਼ਰ ਦਾ ਟਿਕਟ ਦੇਂਦੇ ਹਨ।'

ਮੈਂ ਬਟੂਆ ਖੋਲ੍ਹਿਆ। ਨੌਂ ਦੇ ਨੌਂ ਆਨੇ ਮੈਂ ਬੜੇ ਗਹੁ ਨਾਲ ਵੇਖੇ ਪਰ

ਬਾਹਰ ਕੇਵਲ ਅੱਠ ਆਨੇ ਕੱਢੇ। ਇਹ ਉਸ ਨੂੰ ਫੜਾਂਦਿਆਂ ਹੋਇਆਂ ਮੈਂ ਆਖਿਆ, 'ਤੁਸੀਂ ਆਗਿਆ ਦਿਓ ਤਾਂ ਮੈਂ ਇਕੱਨੀ ਰਖ ਲੈਂਦਾ ਹਾਂ। ਕੁੰਡੇਸ਼ਰ ਵਿਚ ਲੋੜ ਪਵੇਗੀ। ਸੜਕ ਤੋਂ ਚੋਬੇ ਜੀ ਦੇ ਮਕਾਨ ਤੀਕ ਅਸਬਾਬ ਲੈ ਜਾਣ ਵਾਲੇ ਕੁਲੀ ਨੂੰ ਦੇ ਦੇਵਾਂਗਾ। ਉਥੇ ਪਹੁੰਚਦਿਆਂ ਹੀ ਇਹ ਤਾਂ ਮੈਂ ਜ਼ਾਹਰ ਕਰਨੋਂ ਰਿਹਾ ਕਿ ਮੇਰੀ ਜੇਬ ਵਿਚ ਇਕ ਇਕੱਨੀ ਵੀ ਨਹੀਂ ਹੈ।

'ਹਾਂ, ਹਾਂ, ਇਕੱਨੀ ਤੁਸੀਂ ਖੁਸ਼ੀ ਨਾਲ ਰਖ ਲਵੋ।'

ਕੁੰਡੇਸ਼ਰ ਪਹੁੰਚਿਆ ਤਾਂ ਸੜਕ ਉਤੇ ਚੋਬੇ ਜੀ ਦਾ ਇਕ-ਮਿੱਤਰ ਮੌਜੂਦ ਸੀ। ਉਸ ਨੇ ਅਸਬਾਬ ਘਰ ਪੁਚਾਣ ਦਾ ਪ੍ਰਬੰਧ ਕਰ ਦਿਤਾ।

ਉਹ ਇਕੱਨੀ ਮੇਰੇ ਪਾਸ ਬਚ ਰਹੀ: ਇਸ ਨੂੰ ਮੈਂ ਸੰਭਾਲ ਕੇ ਜੇਬ ਵਿਚ ਰਖ ਲਿਆ।

ਜਦ ਕਦੀ ਚੋਬੇ ਜੀ ਨੂੰ ਪਾਨ ਦੀ ਲੋੜ ਹੁੰਦੀ, ਮੈਂ ਝਟ ਆਪਣੀ ਜੇਬ ਵਿਚੋਂ ਕਢ ਕੇ ਵਿਖਾਂਦਾ ਤੇ ਕਹਿੰਦਾ, 'ਪੈਸੇ ਮੈਂ ਦਿਆਂਗਾ।' ਚੋਬੇ ਜੀ ਨਾਂਹ ਨਾਂਹ ਕਹਿੰਦੇ ਹੋਏ ਇਸ ਨੂੰ ਵਾਪਸ ਕਰ ਦੇਂਦੇ। ਤੇ ਜਦ ਮੈਂ ਰਾਮੂ ਤੋਂ ਬੂਟ ਮੁਰੰਮਤ ਕਰਵਾ ਕੇ ਉਸ ਨੂੰ ਇਹ ਇਕੱਨੀ ਦੇਂਦਿਆਂ ਹੋਇਆਂ ਕਿਹਾ, 'ਇਸ ਨੂੰ ਰਖ ਲੈ। ਨਾਂਹ ਨਾ ਕਰ। ਵੇਖਣ ਵਿਚ ਇਹ ਇਕੱਨੀ ਹੈ, ਪਰ ਇਸ ਦੀ ਕੀਮਤ ਸਚ ਮੁਚ ਇਸ ਤੋਂ ਕਿਤੇ ਵਧੇਰੇ ਹੈ।'......ਮੇਰੀਆਂ ਅੱਖਾਂ ਗਿੱਲੀਆਂ ਹੋ ਗਈਆਂ। ਮੈਂ ਵੇਖਿਆ ਕਿ ਰਾਮੂ ਦੀਆਂ ਅੱਖਾਂ ਵੀ ਗਿੱਲੀਆਂ ਹੋ ਗਈਆਂ ਸਨ......ਉਸ ਨੂੰ ਸਾਰੇ ਦਿਨ ਵਿਚ ਉਸ ਇਕੱਨੀ ਤੋਂ ਛੁਟ ਹੋਰ ਕੁਝ ਨਹੀਂ ਸੀ ਮਿਲਿਆ। ਉਸ ਨੇ ਸੋਚਿਆ ਹੋਵੇਗਾ ਕਿ ਉਸ ਨੇ ਇਕ ਅੰਤਰਜਾਮੀ ਸਾਧੂ ਦਾ ਬੂਟ ਮੁਰੰਮਤ ਕੀਤਾ ਹੈ, ਨਹੀਂ ਤਾਂ ਉਹ ਕਿਵੇਂ ਜਾਣਦਾ ਹੈ ਕਿ ਘਰ ਵਿਚ ਉਸ ਦੀ ਭੁੱਖੀ ਤੀਵੀਂ ਤੇ ਬੱਚੇ ਇਸੇ ਇਕੱਨੀ ਦੀ ਰਾਹ ਤੱਕ ਰਹੇ ਹਨ।

# ਪ੍ਰੇਮੀ ਦੇ ਨਿਆਣੇ

( ਸੰਤ ਸਿੰਘ ਸੇਖੋਂ )

ਵੀਹ ਕੁ ਸਾਲ ਪਹਿਲਾਂ ਦੀ ਗੱਲ ਹੈ। ਮੈਂ ਸੱਤ ਕੁ ਵਰ੍ਹੇ ਦਾ ਸਾਂ ਤੇ ਮੇਰੀ ਵੱਡੀ ਭੈਣ ਗਿਆਰਾਂ ਵਰ੍ਹੇ ਦੀ। ਅਸਾਡਾ ਖੇਤ ਘਰੋਂ ਮੀਲ ਕੁ ਦੀ ਵਿਥ ਤੇ ਸੀ। ਅੱਧ ਵਿਚਕਾਰ ਇਕ ਜਰਨੈਲੀ ਸੜਕ ਲੰਘਦੀ ਸੀ, ਜਿਸ ਵਿਚੋਂ ਜਾਂਗਲੀਆਂ, ਪਠਾਣਾਂ, ਰਾਸ਼ਿਆ ਤੇ ਹੋਰ ਪਰਦੇਸੀਆਂ ਦਾ ਕਾਫ਼ੀ ਲਾਂਘਾ ਸੀ। ਅਸੀਂ ਸਭ ਅੰਵਾਣੇ ਜਿਨ੍ਹਾਂ ਨੂੰ ਰਾਸ਼ਿਆਂ ਤੋਂ ਘਰ ਬੈਠਿਆਂ ਵੀ ਡਰ ਆਉਂਦਾ ਸੀ, ਇਸ ਸੜਕ ਵਿਚੋਂ ਦੀ ਕਿਸੇ ਸਿਆਣੇ ਦੇ ਸਾਥ ਤੋਂ ਬਗੈਰ ਲੰਘਣ ਤੋਂ ਬਹੁਤ ਭੈ ਖਾਂਦੇ ਸਾਂ। ਪਰ ਟੰਟਾ ਇਹ ਸੀ ਕਿ ਇਕ ਵੇਲੇ ਅਸਾਨੂੰ ਬਾਪੂ ਅਤੇ ਕਾਮੇ ਦੀ ਰੋਟੀ ਫੜਾਣ ਜ਼ਰੂਰ ਜਾਣਾ ਪੈਂਦਾ ਸੀ ਤੇ ਸਾਡੀ ਅਵਸਥਾ ਹਰ ਰੋਜ਼ ਇਕ ਮੁਸ਼ਕਿਲ ਘਾਟੀ ਲੰਘਣ ਵਾਲੀ ਹੁੰਦੀ ਸੀ।

ਅਸੀਂ ਆਮ ਤੌਰ ਤੇ ਘਰੋਂ ਹੌਸਲਾ ਕਰ ਕੇ ਇਕੱਲੇ ਹੀ ਤੁਰ ਪੈਂਦੇ, ਪਰ ਜਦ ਸੜਕ ਦੋ ਤਿੰਨ ਘੁਮਾਉਂ ਦੀ ਵਿਥ ਤੇ ਰਹਿ ਜਾਂਦੀ ਤਾਂ ਨਹਿਰ ਸੂਆ ਟੱਪਣ ਲੱਗੇ ਪਠੋਰਿਆਂ ਵਾਕਰ ਖਲੋ ਕੇ ਆਸੇ ਪਾਸੇ ਤੱਕਣ ਲਗ ਜਾਂਦੇ, ਤਾਂ ਜੋ ਕਿਸੇ ਪਿੰਡੋਂ ਔਂਦੇ ਜਾਂਦੇ ਸਿਆਣੇ ਦੀ ਸ਼ਰਨ ਲੈ ਕੇ ਭੈ-ਸਾਗਰ ਨੂੰ ਤਰਨ ਜੋਗੇ ਹੋ ਜਾਈਏ।

ਅਸਾਡੀ ਧਾਰਮਿਕ ਸਿਖਿਆ ਵੀ ਕੁਝ ਇਸ ਕਿਸਮ ਦੀ ਮਿਲ ਰਹੀ ਸੀ ਕਿ ਅਜਿਹੇ ਡਰ ਅਸਾਡੇ ਸੁਭਾਵਾਂ ਦਾ ਹਿੱਸਾ ਬਣ ਗਏ ਸਨ। ਹਰ ਰੋਜ਼ ਸ਼ਾਮ ਨੂੰ ਅਸੀਂ ਘਰ ਸਿਆਣਿਆਂ ਕੋਲੋਂ ਨਰਕ ਸੁਰਗ ਦੀਆਂ ਕਹਾਣੀਆਂ ਸੁਣਦੇ। ਸੁਰਗ ਤਾਂ ਅਸਾਨੂੰ ਖੇਡ ਤੋਂ ਬਾਹਰ ਕਿਤੇ ਘਟ ਹੀ ਪ੍ਰਾਪਤ ਹੁੰਦਾ ਪਰ ਨਰਕ ਦੇ ਹਰ ਥਾਂ ਖੁਲ੍ਹੇ ਗੱਫੇ ਮਿਲਦੇ। ਸਭ ਤੋਂ ਵਡਾ ਨਰਕ ਮਦਰਸਾ ਸੀ ਤੇ ਜੇ ਉਸ ਤੋਂ ਕਿਸੇ ਦਿਨ ਛੁਟ ਜਾਂਦੇ ਤਾਂ ਖੇਤ ਰੋਟੀ ਦੇਣ ਜਾਣ ਦਾ ਨਰਕ ਪੇਸ਼ ਆ ਜਾਂਦਾ।

ਗੱਲ ਕੀ, ਸਾਡੇ ਅੰਞਾਣੇ ਰਾਹ ਦੇ ਹਰ ਇਕ ਮੋੜ ਤੇ ਜਾਣੋ ਨਰਕ ਘਾਤ ਲਾਈ ਖਲੋਤਾ ਹੁੰਦਾ। ਖ਼ਬਰੇ ਇਸ ਸੜਕ ਦਾ ਭੈ-ਸਾਗਰ ਲੰਘਣ ਕਰ ਕੇ ਅਸਾਨੂੰ ਖੇਤ ਜਾਣਾ ਨਰਕ ਲਗਦਾ ਸੀ ਜਾਂ ਖੇਤ ਰੋਟੀ ਲੈ ਜਾਣ ਲਗੇ ਇਸ ਸੜਕ ਨੂੰ ਲੰਘਣਾ ਪੈਣ ਕਰ ਕੇ ਇਹ ਅਸਾਨੂੰ ਭੈ-ਸਾਗਰ ਦਿਖਾਈ ਦਿੰਦਾ ਸੀ, ਮੈਂ ਇਸ ਦੀ ਬਾਬਤ ਯਕੀਨ ਨਾਲ ਕੁਝ ਨਹੀਂ ਕਹਿ ਸਕਦਾ। ਇਹ ਮੈਨੂੰ ਪਤਾ ਹੈ ਕਿ ਖੇਤ ਸੁਰਗ ਸੀ ਤੇ ਰੋਟੀ ਲੈ ਜਾਣ ਦੀ ਖੇਚਲ ਨਰਕ ਅਤੇ ਉਹ ਜਰਨੈਲੀ ਸੜਕ ਵਿਚਕਾਰਲਾ ਭੈ-ਸਾਗਰ।

ਸਿਆਲ ਦੇ ਦਿਨ ਸਨ। ਅਸੀਂ ਦੋਵੇਂ ਭੈਣ ਭਰਾ ਦੁਪਹਿਰ ਦੀ ਰੋਟੀ ਲੈ ਕੇ ਖੇਤ ਨੂੰ ਚਲ ਪਏ। ਨਿਘੀ ਨਿਘੀ ਧੁਪ ਪੈ ਰਹੀ ਸੀ ਤੇ ਅਸੀਂ ਟੁਰੇ ਜਾਂਦੇ ਵੀ ਜਾਣੋ ਸਿਆਲੇ ਧੁਪ ਵਿਚ ਨੀਂਦ ਦਾ ਨਿਘ ਲੈ ਰਹੇ ਸਾਂ, ਪਰ ਦਿਲ ਵਿਚ ਸੜਕ ਲੰਘਣ ਦਾ ਡਰ ਚੂਹੇ ਵਾਕਰ ਕੁਤਰ ਰਿਹਾ ਸੀ।

ਅਸੀਂ ਡਰ ਨੂੰ ਦਬਾਣ ਦਾ ਇਕ ਆਮ ਤਰੀਕਾ ਵਰਤਣਾ ਚਾਹਿਆ। ਭੈਣ ਮੈਨੂੰ ਇਕ ਕਹਾਣੀ ਸੁਣਾਣ ਲਗ ਪਈ। "ਇਕ ਸੀ ਰਾਜਾ, ਉਹਦੀ ਰਾਣੀ ਮਰ ਗਈ। ਮਰਨ ਲਗੀ ਰਾਣੀ ਨੇ ਰਾਜੇ ਨੂੰ ਕਿਹਾ, ਤੂੰ ਮੈਨੂੰ ਇਕ ਕਰਾਰ ਦੇਹ। ਰਾਜੇ ਨੇ ਪੁਛਿਆ, ਕੀ ?

ਮੈਂ ਕਹਾਣੀ ਵਲੋਂ ਧਿਆਨ ਮੋੜ ਕੇ ਪਿਛਾਂਹ ਪਿੰਡ ਵਲ ਨੂੰ ਦੇਖਿਆ ਕਿ ਕਿਤੇ ਕੋਈ ਆਦਮੀ ਅਸਾਡੇ ਰਾਹ ਜਾਣ ਵਾਲਾ ਆ ਰਿਹਾ ਹੋਵੇ।

"ਤੂੰ ਸੁਣਦਾ ਨੀਂ, ਬੀਰ", ਭੈਣ ਨੇ ਮੇਰੇ ਮੋਢੇ ਨੂੰ ਹਲੂਣ ਕੇ ਆਖਿਆ।

"ਨਹੀਂ, ਮੈਂ ਸੁਣਦਾਂ", ਮੈਂ ਭਰਾਵਾਂ ਵਾਲੀ ਗੁਸਤਾਖ਼ੀ ਨਾਲ ਜਵਾਬ ਦਿੱਤਾ।

"ਅੱਛਾ, ਜਦ ਉਹ ਰਾਣੀ ਮਰਨ ਲਗੀ ਤਾਂ ਉਸ ਨੇ ਰਾਜੇ ਨੂੰ ਸੱਦ ਕੇ ਕਿਹਾ, 'ਤੂੰ ਮੇਰੇ ਨਾਲ ਕਰਾਰ ਕਰ। ਰਾਜੇ ਨੇ ਪੁਛਿਆ, ਕੀ ? ਰਾਣੀ ਨੇ ਕਿਹਾ ਤੂੰ ਹੋਰ ਵਿਆਹ ਨਾ ਕਰਾਈਂ। ਸਚ, ਮੈਂ ਦੱਸਣਾ ਭੁਲ ਗੀ, ਰਾਣੀ ਦੇ ਦੋ ਪੁਤ ਤੇ ਇਕ ਧੀ ਸੀਗੇ।"

ਅਸਾਨੂੰ ਰਾਜਾ ਤੇ ਰਾਣੀ ਆਪਣੇ ਮਾਂ ਪਿਉ ਵਰਗੇ ਹੀ ਭਾਸਦੇ ਸਨ। ਜੇ ਅਸਾਡੀ ਮਾਂ ਮਰਨ ਲਗੇ ਤਾਂ ਸਾਡੇ ਪਿਉ ਵੀ ਇਹ ਬਚਨ ਦੇਣ ਲਈ ਆਖੇ— ਇਹ ਖਿਆਲ ਅਸਾਡੇ ਅਚੇਤ ਮਨ ਵਿਚ ਕੰਮ ਕਰ ਰਿਹਾ ਹੋਵੇਗਾ। ਮੈਨੂੰ ਉਹ ਧੀ ਆਪਣੀ ਭੈਣ ਲਗੀ ਤੇ ਉਹਦਾ ਪੁਤ ਮੇਰਾ ਆਪਣਾ ਆਪ।

ਮੇਰੀ ਭੈਣ ਪਿੰਡ ਵਲ ਦੇਖ ਰਹੀ ਸੀ । "ਸੁਣਾ ਗਾਹਾਂ", ਮੈਂ ਉਸ ਨੂੰ ਪਹਿਲੀ ਤਰ੍ਹਾਂ ਹੀ ਖਰ੍ਹਵੇ ਬੋਲ ਨਾਲ ਆਖਿਆ ।

"ਰਾਣੀ ਨੇ ਕਿਹਾ, ਬਈ ਮੇਰੇ ਪੁੱਤਾਂ ਤੇ ਧੀ ਨੂੰ ਮਤਰੇਈ ਦੁਖ ਦੇਊਗੀ", ਭੈਣ ਨੇ ਹੋਰ ਵੀ ਮਿਠੀ ਤੇ ਹੋਰ ਵੀ ਤ੍ਰੀਮਤ ਬਣ ਕੇ ਦੱਸਿਆ । "ਇਸ ਕਰ ਕੇ ਓਸ ਨੇ ਰਾਜੇ ਤੋਂ ਇਹ ਕਰਾਰ ਮੰਗਿਆ । ਰਾਜੇ ਨੇ ਕਿਹਾ, ਚੰਗਾ ਮੈਂ ਕਰਾਰ ਦਿਨਾ ।"

ਜਿਵੇਂ ਕਿਤੇ ਜੇ ਰਾਜਾ ਇਹ ਇਕਰਾਰ ਨਾ ਦਿੰਦਾ ਤਾਂ ਰਾਣੀ ਮਰਨ ਤੋਂ ਨਾਂਹ ਕਰ ਦਿੰਦੀ ।

"ਹੂੰ !"

ਭਾਵੇਂ ਅਸਾਨੂੰ ਦੋਹਾਂ ਨੂੰ ਪਤਾ ਸੀ ਕਿ ਦਿਨੇ ਕਹਾਣੀਆਂ ਪਾਣ ਨਾਲ ਰਾਹੀ ਰਾਹ ਭੁਲ ਜਾਂਦੇ ਹਨ, ਅਸਾਂ ਇਕ ਦੂਜੇ ਨੂੰ ਇਹ ਚੇਤਾਵਣੀ ਨਾ ਕਰਵਾਈ, ਤੇ ਇਸ ਸੂਝ ਨੂੰ ਆਪਣੇ ਦਿਲਾਂ ਤੇ ਵਿਚਾਰਾਂ ਤੇ ਅਸਰ ਨ ਕਰਨ ਦਿੱਤਾ ।

"ਪਰ ਰਾਜੇ ਨੇ ਝਟ ਹੀ ਦੂਜਾ ਵਿਆਹ ਕਰਵਾ ਲਿਆ ।"

"ਹੂੰ ।"

ਪਿਛਲੇ ਮੋੜ ਤੇ ਅਸਾਨੂੰ ਇਕ ਆਦਮੀ ਔਂਦਾ ਦਿਸਿਆ । ਅਸਾਂ ਸੁਖ ਦਾ ਸਾਹ ਭਰਿਆ ਤੇ ਉਸ ਨੂੰ ਨਾਲ ਚਲਾਣ ਲਈ ਖਲੋ ਗਏ । ਅਸਾਡੀ ਬਾਤ ਵੀ ਖਲੋ ਗਈ । ਪਰ ਉਹ ਆਦਮੀ ਕਿਸੇ ਹੋਰ ਪਾਸੇ ਨੂੰ ਜਾ ਰਿਹਾ ਸੀ ਤੇ ਅਸਾਡੀ ਵਲ ਨਾ ਮੁੜਿਆ ।

ਜਿਸ ਮੰਤਵ ਨੂੰ ਪੂਰਾ ਕਰਨ ਲਈ ਅਸਾ ਇਹ ਬਾਤ ਦਾ ਪਖੰਡ ਰਚਿਆ ਸੀ ਉਹ ਪੂਰਾ ਨਾ ਹੋ ਸਕਿਆ । ਅਸਾਡਾ ਖ਼ਿਆਲ ਸੀ ਬਾਤ ਦੇ ਰੁਝੇਂਵੇਂ ਵਿਚ ਅਸੀਂ ਅਚੇਤ ਹੀ ਸੜਕ ਪਾਰ ਹੋ ਜਾਵਾਂਗੇ । ਪਰ ਹੁਣ ਜਦ ਸੜਕ ਘੁਮਾਉਂ ਕੁ ਦੂਰ ਰਹਿ ਗਈ ਤਾਂ ਅਸਾਡੀ ਕਹਾਣੀ ਵੀ ਠਠੰਬਰ ਕੇ ਖਲੋ ਗਈ ਤੇ ਕਿਸੇ ਸਿਆਣੇ ਸਾਥੀ ਦੇ ਆ ਮਿਲਣ ਦੀ ਆਸ ਵੀ ਟੁੱਟ ਗਈ । ਦੋਵੇਂ ਸਹਿਮ ਕੇ ਖਲੋ ਗਏ ।

ਦਸ ਵੀਹ ਕਦਮ ਹੋਰ ਪੁੱਟੇ ਤਾਂ ਅਸਾਡਾ ਡਰ ਹੋਰ ਵਧ ਗਿਆ । ਸੜਕ ਵਿਚ ਇਕ ਪਾਸੇ ਇਕ ਕਾਲੇ ਸੂਫ ਦੀ ਵਾਸਕਟ ਤੇ ਪਠਾਣਾਂ ਵਰਗੀ ਖੁਲ੍ਹੀ ਸਲਵਾਰ ਵਾਲਾ ਆਦਮੀ ਲੰਮਾ ਪਿਆ ਸੀ ।

"ਔਹ ਦੇਖ, ਬੀਬੀ ! ਰਾਸ਼ਾ ਪਿਆ ।"

ਉਸ ਆਦਮੀ ਨੇ ਪਾਸਾ ਪਰਤਿਆ ।

"ਇਹ ਤਾਂ ਹਿਲਦੈ, ਜਾਗਦੈ", ਮੇਰੀ ਭੈਣ ਨੇ ਸਹਿਮ ਕੇ ਆਖਿਆ, "ਹੁਣ ਕੀ ਕਰੀਏ ?"

"ਇਹ ਆਪਾਂ ਨੂੰ ਫੜ ਲਊ ?"

"ਹੋਰ ਕੀ ?" ਉਸ ਨੇ ਜਵਾਬ ਦਿੱਤਾ ।

ਅਸੀਂ ਰਾਤ ਨੂੰ ਘਰੋਂ ਬਾਹਰ ਤਾਂ ਘਟ ਹੀ ਕਦੀ ਨਿਕਲੇ ਸਾਂ, ਪਰ ਇਹ ਸੁਣਿਆ ਹੋਇਆ ਸੀ ਕਿ ਜੇ ਡਰ ਲਗੇ ਤਾਂ ਵਾਹਿਗੁਰੂ ਦਾ ਨਾਮ ਲੈਣਾ ਚਾਹੀਦਾ ਹੈ, ਫਿਰ ਡਰ ਹਟ ਜਾਂਦਾ ਹੈ । ਅਸਾਡੀ ਮਾਂ ਅਸਾਨੂੰ ਅਸਾਡੇ ਮਾਮੇ ਦੀ ਗੱਲ ਸੁਣਾਂਦੀ ਹੁੰਦੀ ਸੀ । ਇਕ ਵਾਰੀ ਅਸਾਡਾ ਮਾਮਾ ਤੇ ਇਕ ਬ੍ਰਾਹਮਣ ਕਿਤੇ ਰਾਤ ਨੂੰ ਕਿਸੇ ਪਿੰਡ ਦਿਆਂ ਸਿਵਿਆਂ ਵਿਚੋਂ ਲੰਘ ਰਹੇ ਸਨ ਕਿ ਉਨ੍ਹਾਂ ਦੇ ਪੈਰਾਂ ਵਿਚ ਵੱਡੇ ਵੱਡੇ ਦਗਦੇ ਅੰਗਿਆਰ ਡਿਗਣ ਲਗ ਪਏ । ਬ੍ਰਾਹਮਣ ਨੇ ਸਾਡੇ ਮਾਮੇ ਨੂੰ ਪੁਛਿਆ, 'ਕੀ ਕਰੀਏ ?' ਉਸ ਨੇ ਕਿਹਾ, 'ਪੰਡਤ ਜੀ, ਵਾਹਿਗੁਰੂ ਦਾ ਨਾਮ ਲਵੋ । ਅਸਾਡਾ ਮਾਮਾ ਵਾਹਿਗੁਰੂ ਵਾਹਿਗੁਰੂ ਕਰਨ ਲਗ ਪਿਆ, ਪੰਡਤ ਰਾਮ ਰਾਮ । ਅੰਗਿਆਰ ਡਿਗਦੇ ਤਾਂ ਰਹੇ ਪਰ ਉਹਨਾਂ ਤੋਂ ਦੂਰ । ਅਸਾਨੂੰ ਇਸ ਗਲ ਕਰਕੇ ਆਪਣੇ ਮਾਮੇ ਤੇ ਬੜਾ ਮਾਣ ਸੀ ।

"ਆਪਾਂ ਵੀ ਵਾਹਿਗੁਰੂ ਵਾਹਿਗੁਰੂ ਕਰੀਏ,"

"ਵਾਹਿਗੁਰੂ ਤੋਂ ਭੂਤ ਪ੍ਰੇਤ ਹੀ ਡਰਦੇ ਨੇ, ਆਦਮੀ ਨਹੀਂ ਡਰਦੇ", ਮੇਰੀ ਭੈਣ ਨੇ ਕਿਹਾ ।

ਮੈਂ ਮੰਨ ਗਿਆ । ਸੜਕ ਵਿਚ ਪਿਆ ਰਾਸ਼ਾ ਤਾਂ ਆਦਮੀ ਸੀ, ਉਹ ਰਬ ਤੋਂ ਕਦ ਡਰਨ ਲਗਾ ਸੀ ?

"ਤਾਂ ਫੇਰ ਹੁਣ ਕੀ ਕਰੀਏ ?"

ਅਸੀਂ ਪੰਜ ਸਤ ਮਿੰਟ ਸਹਿਮ ਕੇ ਖਲੋਤੇ ਰਹੇ । ਹਾਲੇ ਵੀ ਅਸਾਡੇ ਦਿਲਾਂ ਵਿਚ ਆਸ ਸੀ ਕਿ ਕੋਈ ਆਦਮੀ ਇਸ ਰਾਸ਼ੇ ਆਦਮੀ ਨੂੰ ਡਰਾਣ ਵਾਲਾ, ਅਸਾਡੇ ਨਾਲ ਆ ਮਿਲੇਗਾ । ਪਰ ਇਹ ਆਸ ਪੂਰੀ ਹੁੰਦੀ ਨਾ ਦਿਸੀ ।

ਅਸੀਂ ਇਕ ਦੂਸਰੇ ਦੇ ਮੂੰਹ ਵਲ ਤਕਦੇ ਰਹੇ ਪਰ ਅਜਿਹੇ ਸਮੇਂ ਅਸੀਂ ਉਸ ਵੇਲੇ ਇਕ ਦੂਸਰੇ ਦੇ ਚਿਹਰਿਆਂ ਵਿਚ ਕੀ ਲਭ ਸਕਦੇ ਸਾਂ ? ਅਸਾਡਾ ਭਲੱਪਣ, ਅਸਾਡੀ ਏਕਤਾ ਬੇ-ਕਰਾਰ ਹੋਏ ਖਲੋਤੇ ਸਨ । ਕੁਝ ਮਿੰਟਾਂ ਬਾਦ ਮੇਰਾ ਰੋਣ ਨਿਕਲ ਪਿਆ ।

ਮੇਰੀ ਭੈਣ ਨੇ ਪੱਲੇ ਨਾਲ ਮੇਰੇ ਅਥਰੂ ਪੂੰਝਦਿਆਂ ਆਖਿਆ, "ਨਾ ਵੀਰ, ਰੋਨਾ ਕਿਉਂ ਐਂ, ਆਪਾਂ ਐਥੇ ਖੜੋਨੇ ਆਂ, ਹੁਣੇ ਪਿੰਡੋਂ ਕੋਈ ਆ ਜਾਊ।"

ਅਸਾਂ ਕੁਝ ਕਦਮ ਸੜਕ ਵਲ ਪੁੱਟੇ, ਫਿਰ ਖਲੋ ਗਏ ਤੇ ਫਿਰ ਉਹ ਹੀ ਪੰਜ ਕਦਮ ਮੁੜ ਆਏ।

ਅੰਤ ਮੇਰੀ ਭੈਣ ਨੇ ਕੁਝ ਵਿਚਾਰ ਬਾਦ ਕਿਹਾ, "ਆਪਾਂ ਕਹਾਂਗੇ ਅਸੀਂ ਤਾਂ ਪੇਮੀ ਦੇ ਨਿਆਣੇ ਆਂ, ਸਾਨੂੰ ਨਾ ਫੜ।"

ਉਸ ਦੇ ਮੂੰਹ ਵਿਚੋਂ ਪੇਮੀ ਸ਼ਬਦ ਬੜਾ ਮਿਠਾ ਨਿਕਲਦਾ ਹੁੰਦਾ ਸੀ ਤੇ ਹੁਣ ਤਾਂ ਜਦ ਉਹ ਮੇਰੇ ਵਲ ਝੁਕ ਕੇ ਮੈਨੂੰ ਤੇ ਆਪਣੇ ਆਪ ਨੂੰ ਦਿਲਾਸਾ ਦੇ ਰਹੀ ਸੀ, ਉਹ ਖੁਦ ਪੇਮੀ ਬਣੀ ਹੋਈ ਸੀ।

ਮੇਰੇ ਦਿਲ ਨੂੰ ਢਾਰਸ ਬਝ ਗਈ। ਰਾਜ਼ੇ ਨੂੰ ਜਦ ਪਤਾ ਲਗੇਗਾ ਕਿ ਅਸੀਂ ਪੇਮੀ ਦੇ ਨਿਆਣੇ ਹਾਂ ਤਾਂ ਉਹ ਅਸਾਨੂੰ ਕੁਝ ਨਹੀਂ ਆਖੇਗਾ, ਨਹੀਂ ਪਕੜੇਗਾ।

ਜਿਵੇਂ ਕੰਬਦਾ ਹਿਰਦਾ ਤੇ ਥਿੜਖਦੇ ਪੈਰ ਵਾਹਿਗੁਰੂ ਵਾਹਿਗੁਰੂ ਕਹਿੰਦੇ ਸ਼ਮਸ਼ਾਨ ਭੂਮੀ ਵਿਚੋਂ ਗੁਜ਼ਰ ਜਾਂਦੇ ਹਨ, ਜਿਵੇਂ ਹਿੰਦੂ ਗਊ ਦੀ ਪੂਛ ਫੜ ਕੇ ਭਵਸਾਗਰ ਤਰ ਜਾਂਦਾ ਹੈ, ਅਸੀਂ ਪੇਮੀਂ ਦਾ ਨਾਮ ਲੈ ਕੇ ਸੜਕ ਪਾਰ ਹੋ ਗਏ। ਰਾਜ਼ਾ ਉਜੇ ਤਰ੍ਹਾਂ ਉਥੇ ਹੀ ਪਿਆ ਰਿਹਾ।

# ਕੁਲਫ਼ੀ

(ਸੁਜਾਨ ਸਿੰਘ)

ਮਹੀਨਾ ਮੁਕਣ ਤੇ ਸੀ, ਪਰ ਮੁਕਣ ਵਿਚ ਹੀ ਨਹੀਂ ਸੀ ਆਉਂਦਾ। ਸੋਚ ਰਿਹਾ ਸਾਂ ਮਹੀਨੇ ਦੇ ਪਹਿਲੇ ਅੱਧ ਦੇ ਪੰਦਰਾਂ ਦਿਨ ਕਿਵੇਂ ਝਟ-ਪਟ ਮੁੱਕ ਜਾਂਦੇ ਹਨ ਤੇ ਤਨਖਾਹ ਵੀ ਉਨ੍ਹਾਂ ਪੰਦਰਾਂ ਦਿਨਾਂ ਦੇ ਨਾਲ ਹੀ ਕਿਵੇਂ ਉਡ ਪੁਡ ਜਾਂਦੀ ਹੈ। ਮੈਨੂੰ ਪੱਠੇ ਦੀ ਸਫ ਚੁਭ ਰਹੀ ਸੀ। ਪਾਸਾ ਵੱਟ ਕੇ ਪਿੱਠ ਤੇ ਹੱਥ ਫੇਰਿਆ ਤਾਂ ਸਫ਼ ਦੀਆਂ ਪਿੜੀਆਂ ਪਿੰਡੇ ਵਿਚ ਖੁਭੀਆਂ ਹੋਈਆਂ ਸਨ।

"ਮਲਾਈ ਵਾਲੀ ਕੁਲਫ਼ੀ", ਠੰਢੀ-ਠਾਰ ਅਵਾਜ਼ ਵਿਚ ਕੁਲਫ਼ੀ ਵਾਲੇ ਨੇ ਹੋਕਾ ਦਿੱਤਾ। ਉਸ ਦੀ ਅਵਾਜ਼ ਕਿੰਨਾ ਚਿਰ ਮੇਰੇ ਕੰਨਾਂ ਵਿਚ ਗੂੰਜਦੀ ਰਹੀ। ਚਿੱਟੀ ਦੁੱਧ ਕੁਲਫ਼ੀ ਸਾਕਾਰ ਮੇਰੀਆਂ ਅੱਖਾਂ ਸਾਹਮਣੇ ਨੱਚਣ ਲੱਗੀ। ਮੇਰੇ ਮੂੰਹ ਵਿਚ ਪਾਣੀ ਆ ਗਿਆ। ਪਰ ਮੈਂ ਬੇਵੱਸ ਸਾਂ। ਪੈਸੇ ਦੀ ਤੰਗੀ ਹਵਾਲਾਤ ਦੀ ਤੰਗੀ ਤੋਂ ਵੀ ਭੈੜੀ ਹੁੰਦੀ ਹੈ। ਮੈਂ ਆਪਣੇ ਦਿਲ ਦੀ ਚਾਹ ਤੋਂ ਬਚਣ ਲਈ 'ਕੁਲਫ਼ੀ' ਸ਼ਬਦ ਦੀ ਬਣਤਰ ਤੇ ਵਿਚਾਰ ਕਰਨ ਦੀ ਆੜ ਲੈ ਲਈ। ਕੁਫਲ ਦਾ ਅਰਥ ਜੰਦਰਾ, ਸੁਨਿਆਰਿਆਂ ਗਹਿਣਿਆਂ ਵਿਚ ਇਸ ਨੂੰ ਲਾ ਕੇ ਕੁਫਲ ਦਾ ਕੁਲਫ਼ੀ ਬਣਾ ਦਿੱਤਾ। ਕੁਲਫ਼ੀ ਨੂੰ ਵੀ ਟੀਨ ਦੇ ਸੱਚਿਆਂ ਵਿਚ ਬੰਦ ਕਰ ਕੇ ਜਮਾਇਆ ਜਾਂਦਾ ਹੈ—ਇਸ ਲਈ ਕੁਲਫ਼ੀ। ਤੇ ਇੰਦਾਂ ਹੌਲੀ ਹੌਲੀ, ਪਤਾ ਨਹੀਂ ਕਦੋਂ, ਨੀਂਦ ਨੇ ਮੇਰਾ ਕੁਲਫ਼ੀ ਤੋਂ ਛੁਟਕਾਰਾ ਕਰ ਦਿੱਤਾ।

ਮੇਰੀ ਦੁਪਹਿਰ ਮਗਰੋਂ ਦੀ ਨੀਂਦ ਹਾਲੀ ਪੂਰੀ ਨਹੀਂ ਸੀ ਹੋਈ ਕਿ ਮੈਨੂੰ ਮੇਰੇ ਛੋਟੇ ਕਾਕੇ ਨੇ ਹਲੂਣ ਕੇ ਜਗਾ ਹੀ ਦਿੱਤਾ। ਮੈਂ ਖਿਝਿਆ ਹੋਇਆ ਸਾਂ, ਪਰ ਕਾਕੇ ਦੀ ਤੋਤਲੀ ਅਵਾਜ਼ ਨੇ ਮੈਨੂੰ ਸ਼ਾਂਤ ਕਰ ਦਿੱਤਾ।

"ਦਾ ਜੀ, ਕਿੰਨੀਆਂ ਆਜਾਂ ਮਾਰੀਆਂ, ਜਾਗਦੇ ਈ ਨਹੀਂ, ਤੁਛੀਂ।"

"ਹਾਂ, ਹਾਂ, ਤੂੰ ਕੀ ਹੀ ਕਹਿਨੈਂ ? ਦੱਸ ਵੀ", ਮੈਂ ਕੁਝ ਕਾਹਲੇ ਪੈ ਕੇ ਪੁੱਛਿਆ।

"ਤੱਕਾ, ਇਕ ਤੱਕਾ ਦਿਓ, ਦਾ ਜੀ।"

ਪਰ ਟੱਕਾ ਮੇਰੇ ਕੋਲ ਹੈ ਨਹੀਂ ਸੀ। ਮੇਰੇ ਕੋਲ ਅੱਜ ਕੁਝ ਵੀ ਨਹੀਂ ਸੀ। ਜੂਨ ਦੀ ਛੱਬੀ ਤਰੀਕ ਸੀ। ਘਰ ਦਾ ਖ਼ਰਚ, ਬਜ਼ਾਰ ਦੀ ਉਧਾਰ ਦੀ ਸਾਖ ਤੇ ਮਸੀਂ ਤੁਰ ਰਿਹਾ ਸੀ।

"ਤੱਕਾ ਦਿਓ ਵੀ ਨਾ, ਦਾ ਜੀ।"

ਬਾਹਰ ਮੁਰਮੁਰੇ ਵਾਲਾ ਉੱਚੀ ਉੱਚੀ ਸਾਡੇ ਬੂਹੇ ਅੱਗੇ ਹੋਕੇ ਦੇ ਰਿਹਾ ਸੀ।

ਕੋਈ ਜਵਾਬ ਸੋਚਣ ਵਾਸਤੇ ਸਮਾਂ ਕੱਢਣ ਲਈ ਮੈਂ ਕਿਹਾ, "ਕਾਕਾ ਤੂੰ ਟੱਕਾ ਕੀ ਕਰਨੈ ?"

"ਖਰਚਣੈ ਮੈਂ ਤੱਕਾ, ਹੋਰ ਕੀ ਕਰੀਦੈ, ਤੱਕੇ ਨੂੰ ?

ਮੈਨੂੰ ਪਤਾ ਏ, ਪਹਿਲੇ ਜੰਗ ਤੋਂ ਮਗਰੋਂ ਜਦੋਂ ਬੜੀ ਮਹਿੰਗਾਈ ਹੋ ਗਈ ਸੀ, ਸਾਨੂੰ ਧੇਲਾ ਖ਼ਰਚਣ ਨੂੰ ਮਿਲਦਾ ਸੀ ਤੇ ਧੇਲੇ ਦੇ ਮਸੱਦੀ ਰਾਮ ਤੋਂ ਲਿਆਂਦੇ ਹੋਏ ਛੋਲੇ ਮੁਕਣ ਵਿਚ ਹੀ ਨਹੀਂ ਸਨ ਆਉਂਦੇ। ਹੁਣ ਆਨੇ ਦੇ ਵੀ ਓਨੇ ਛੋਲੇ ਨਹੀਂ ਸਨ ਮਿਲਦੇ ਤੇ ਆਮਦਨ ਮੇਰੀ, ਮੇਰੇ ਪਿਤਾ ਦੀ ਆਮਦਨ ਦੇ ਪਾਸਕ ਵੀ ਨਹੀਂ ਸੀ, ਹਾਲਾਂ ਕਿ ਮੇਰੀ ਪੜ੍ਹਾਈ ਮੇਰੇ ਪਿਤਾ ਤੋਂ ਕਈ ਗੁਣਾਂ ਵਧ ਸੀ। ਮੈਂ ਦੁਨੀਆ ਦੀ ਆਰਥਕ ਦਸ਼ਾ ਤੇ ਇਸ ਦਸ਼ਾ ਨੂੰ ਬਣਾਉਣ ਤੇ ਕਾਇਮ ਰੱਖਣ ਵਾਲੇ, ਧੰਨ-ਕੁਬੇਰਾਂ ਤੇ ਵਿਚਾਰ ਕਰਨ ਲੱਗ ਪਿਆ।

ਬਾਹਰੋਂ ਫੇਰ "ਮੁਰਮੁਰਾ ਛੋਲੇ" ਦਾ ਹੋਕਾ ਗੂੰਜਿਆ ਤੇ ਨਾਲ ਹੀ ਕਾਕੇ ਆਖਿਆ "ਤੱਕਾ ਦਿਓ ਵੀ ਨਾ, ਦਾ ਜੀ"।

"ਤੱਕਾ ਭੈੜਾ ਹੁੰਦਾ ਹੈ", ਮੈਂ ਹਾਲਾਤ ਤੋਂ ਪੈਦਾ ਹੋਈ ਬਦ-ਹਵਾਸੀ ਜਿਹੀ ਵਿਚ ਕਿਹਾ।

"ਹੂੰ, ਤੱਕਾ ਵੀ ਕਦੇ ਭੈਰਾ ਹੁੰਦਾ, ਦਾ ਜੀ ? ਤੱਕੇ ਦਾ ਮੁਰਮੁਰਾ ਆਉਂਦੈ।"

"ਮੁਰਮੁਰਾ ਭੈੜਾ ਹੁੰਦੈ", ਮੈਂ ਆਖਿਆ ਤੇ ਬਾਕੀ ਗੱਲ ਹਾਲੇ ਮੇਰੇ ਮੂੰਹ ਵਿਚ ਹੀ ਸੀ ਕਿ ਕਾਕੇ ਨੇ ਕਿਹਾ, "ਮੁਰਮੁਰਾ ਤੇ ਮਿੱਠਾ ਹੁੰਦੈ।"

ਇਸ ਦਲੀਲ ਦਾ ਮੇਰੇ ਕੋਲ ਕੋਈ ਉੱਤਰ ਨਹੀਂ ਸੀ। ਮੈਂ ਵੀ ਮਿੱਠੇ ਦਾ ਲੋਭੀ ਹਾਂ। ਮਗਰ ਫਿਰ ਵੀ ਮੈਂ ਆਪਣੀ ਫੋਕੀ ਹਿਕਮਤ ਜਣਾਉਂਦਿਆਂ ਕਿਹਾ,

"ਮੁਰਮੁਰੇ ਨਾਲ ਖੰਘ ਲਗ ਜਾਂਦੀ ਏ, ਬੱਚੂ।"

"ਤੁਛੀ ਤੱਕਾ ਦੇ ਦਿਓ। ਮੈਨੂੰ ਨਹੀਂ ਲਗਦੀ ਲੁਗਦੀ ਖੰਘ।"

ਮੁੰਡਾ ਮੱਛਰਦਾ ਜਾਪਦਾ ਸੀ। ਟੱਕਾ ਮੇਰੇ ਕੋਲ ਹੈ ਨਹੀਂ ਸੀ। ਮੈਂ ਕਾਕੇ ਨੂੰ ਟਾਲਣ ਲਈ ਉਸ ਨੂੰ ਪਤਾ ਨਹੀਂ ਕਿਉਂ ਕਹਿ ਦਿੱਤਾ—ਖਬਰੇ ਵੱਡਾ ਲੋਭ ਦੇ ਕੇ ਭੁਲਾਉਣ ਲਈ—

"ਮੁਰਮੁਰਾ ਗੰਦਾ ਹੁੰਦੈ। ਅਸੀਂ ਸ਼ਾਮੀਂ ਬਜ਼ਾਰੋਂ ਕੁਲਫੀ ਖਾਵਾਂਗੇ।"

ਮੁਰਮੁਰੇ ਛੋਲਿਆਂ ਵਾਲਾ ਹੁਣ ਟਲ ਚੁਕਾ ਸੀ। ਕਾਕਾ ਵੀ ਮੇਰੀ ਆਸ ਤੋਂ ਉਲਟ ਸ਼ਾਮੀਂ ਕੁਲਫੀ ਖਾਣੀ ਮੰਨ ਗਿਆ। ਸਮਝਿਆ ਬਲਾ ਟਲੀ। ਮੈਂ ਸੋਚਿਆ ਕਿਤੇ ਕੋਈ ਹੋਰ ਛਾਬੜੀ ਵਾਲਾ ਨਾ ਆ ਜਾਵੇ। ਸੋ ਮੈਂ ਕਪੜੇ ਪਾ ਕੇ ਕੜਕਦੀ ਧੁੱਪ ਵਿਚ ਬਾਹਰ ਨਿਕਲ ਗਿਆ ਤੇ ਸੜਕਾਂ ਤੇ ਸਮਾਂ ਕਤਲ ਕਰਦਾ ਰਿਹਾ। ਕੀਮਤੀ ਸਮਾਂ ਮੈਂ ਇਕ ਟਕੇ ਦੀ ਮੰਗ ਤੋਂ ਬਚਣ ਲਈ ਨਾਸ ਕਰਦਾ ਰਿਹਾ ਸਾਂ।

ਮੈਂ ਆਪਣੇ ਮਾਲਕ ਨੂੰ ਕਿਉਂ ਨਹੀਂ ਕਹਿੰਦਾ ਕਿ ਮੇਰਾ ਇੰਨੇ ਵਿਚ ਗੁਜ਼ਾਰਾ ਨਹੀਂ ਹੁੰਦਾ।। ਪਰ ਸੁਣੇਗਾ ਕੌਣ? ਇਕੱਲੇ ਦੀ ਅਵਾਜ਼ ਭਾਵੇਂ ਕਿੱਡੀ ਉੱਚੀ ਹੋਵੇ, ਸੁਣੀ ਨਹੀਂ ਜਾਂਦੀ। ਲੋੜਵੰਦ ਇਕੱਠੇ ਹੋ ਨਹੀਂ ਸਕਦੇ। ਜੇ ਹੋ ਜਾਣ ਤਾਂ ਰਹਿਣ ਨਹੀਂ ਦਿੱਤੇ ਜਾਂਦੇ, ਜੋ ਇਕੱਠੀ ਮੰਗ ਕਰਨ। ਮੰਗ ਕੀਤਿਆਂ ਕਈ ਵਾਰੀ ਨੌਕਰੀਓਂ ਜਵਾਬ ਹੋ ਜਾਂਦਾ ਹੈ। ਮੈਂ ਡਰ ਗਿਆ। ਬੇ-ਰੁਜ਼ਗਾਰੀ ਦੇ ਭਿਆਨਕ ਭਵਿੱਖਤ ਨੇ ਮੈਨੂੰ ਕੰਬਾ ਦਿੱਤਾ। ਕਾਇਰਾਂ ਵਾਂਗ ਮੈਂ ਸਦਾ ਤੋਂ ਚੁੱਪ ਰਿਹਾ ਸਾਂ ਤੇ ਹੁਣ ਵੀ ਚੁੱਪ ਰਹਿਣ ਦਾ ਹੀ ਫ਼ੈਸਲਾ ਕੀਤਾ।

ਸ਼ਾਮੀਂ ਇਹ ਸਮਝ ਕੇ ਕਿ ਕਾਕਾ ਛੇਤੀ ਸੌਂ ਜਾਂਦਾ ਹੈ, ਮੈਂ ਦਬੇ ਪੈਰੀਂ ਘਰ ਪਹੁੰਚਿਆ। ਅਵਾਜ਼ ਨਾ ਮਾਰੀ, ਕੇਵਲ ਕੁੰਡਾ ਹੀ ਖੜਕਾਇਆ। ਉਤੋਂ ਹੀ ਅਵਾਜ਼ ਆਈ, "ਦਾ ਜੀ, ਆਇਆ ਜੇ" ਤੇ ਥੋੜ੍ਹੇ ਚਿਰ ਮਗਰੋਂ ਕਾਕੇ ਨੇ ਆਣ ਬੂਹਾ ਖੋਲ੍ਹਿਆ।

"ਦਾ......ਜੀ......ਕੁੱਲਫੀ ਖਾਣ ਜਾਣਾ ਜੇ?" ਉਸ ਨੇ ਆਸ-ਭਰਪੂਰ ਲਹਿਜੇ ਵਿਚ ਪੁੱਛਿਆ।

"ਉੱਤੇ ਚਲ, ਉੱਤੇ" ਮੈਂ ਕਿਹਾ।

ਕਾਕਾ ਨਿਮੋਝੂਣਾ ਜਿਹਾ ਹੋ ਕੇ ਅਗੇ ਲਗ ਤੁਰਿਆ। ਮੰਜੇ ਤੇ ਬੈਠ ਕੇ ਕਾਕੇ ਨੂੰ ਗੋਦ ਵਿਚ ਲੈ ਕੇ ਮੈਂ ਪਿਆਰ ਨਾਲ ਕਿਹਾ, "ਹੁਣ ਰਾਤ ਪੈ ਗਈ ਏ,

ਕੁਲਫ਼ੀ ਕਲ੍ਹ ਖਾਵਾਂਗੇ।''

ਮਾਮੂਲ ਤੋਂ ਉਲਟ ਕਾਕਾ ਚੁੱਪ ਕਰ ਰਿਹਾ। ਕਿੰਨਾ ਚਿਰ ਅਸਮਾਨ ਵਲ ਤਕ ਕੇ ਕੁਝ ਸੋਚਦਾ ਰਿਹਾ। ਫੇਰ ਆਖਣ ਲੱਗਾ, ''ਦਾ... ਜੀ, ਤਾਰੇ ਪਈਏ ਹੁੰਦੇ ਨੇ ਨਾ। ਵੱਡਾ ਭਾ ਆਖਦਾ ਸੀ ਤਾਰੇ ਪਈਏ ਹੁੰਦੇ ਨੇ ਤੇ ਦਾ...ਜੀ ਸਾਰੇ ਪਈਏ ਸਾਡੇ ਕੋਥੇ ਤੇ ਕਿਉਂ ਨਹੀਂ ਵਰ ਪੈਂਦੇ?''

ਮੈਂ ਇਹ ਆਖ ਕੇ ''ਤਾਰੇ ਰੁਪਈਏ ਨਹੀਂ ਹੁੰਦੇ'' ਮਾਨੋ ਉਸ ਦਾ ਸੁਰਗ ਢਾਹ ਛੱਡਿਆ। ਉਹ ਮੰਜੇ ਤੇ ਲੇਟ ਗਿਆ ਤੇ ਅਸਮਾਨ ਵਲ ਦੇਖਦਾ ਆਖ਼ਰ ਸੌਂ ਹੀ ਗਿਆ।

ਦੂਸਰੇ ਦਿਨ ਕੰਮ ਤੇ ਮੈਂ ਆਪਣੇ ਸਾਥੀਆਂ ਤੋਂ ਕੁਝ ਮੰਗਣ ਦੀ ਕੋਸ਼ਿਸ਼ ਕਰਦਾ ਰਿਹਾ, ਪਰ ਹੀਆ ਨਹੀਂ ਸੀ ਪੈਂਦਾ। ਮੰਗਣਾ ਬਹੁਤ ਹੀ ਔਖਾ ਕੰਮ ਹੈ। ਮੌਤ ਜਿੰਨਾ ਦੁਖ ਹੁੰਦਾ ਹੈ ਮੰਗਣ ਵਿਚ।

ਆਖ਼ਰ ਇਕ ਸਾਥੀ ਕੋਲੋਂ ਤਿੰਨ ਰੁਪਏ ਲੈ ਹੀ ਲਏ। ਜਦ ਘਰ ਆਇਆ ਤਾਂ ਕਾਕਾ ਦੁਪਹਿਰ ਦੀ ਨੀਂਦ ਲੈ ਰਿਹਾ ਸੀ। ਰੋਟੀ ਖਵਾਉਂਦਿਆਂ ਸ੍ਰੀਮਤੀ ਜੀ ਨੇ ਤਿੰਨ ਰੁਪਏ ਮੁੱਛ ਲਏ। ਅੱਧ ਮਣ ਲੱਕੜੀਆਂ, ਸ਼ਾਮ ਦੀ ਸਬਜ਼ੀ, ਲੂਣ, ਤੇਲ ਆਦਿ ਵਿਚ ਕਾਕੇ ਦੇ ਜਾਗਣ ਤੋਂ ਪਹਿਲਾਂ ਤਿੰਨੇ ਰੁਪਏ ਮੁੱਕ ਗਏ। ਮੈਂ ਕਿਹਾ ਵੀ ਕਿ ਕਾਕੇ ਨੂੰ ਕੁਲਫ਼ੀ ਖਵਾਉਣੀ ਹੈ ਪਰ ਉਨ੍ਹਾਂ ਕਹਿ ਛੱਡਿਆ, ''ਬੜਾ ਉਹਨੂੰ ਯਾਦ ਰਹਿਣੈ। ਮੈਂ ਟੱਕਾ ਦੇ ਛੱਡਾਂਗੀ ਮੁਰਮੁਰੇ ਲਈ।''

ਕਾਕੇ ਜਾਗਦਿਆਂ ਹੀ ਕੁਲਫ਼ੀ ਮੰਗੀ। ਚੀਕ-ਚਿਹਾੜਾ ਪੈ ਗਿਆ। ਕਲ੍ਹ ਵਾਲਾ ਮੁਰਮੁਰਾ ਤੇ ਟਕਾ ਮਨਜ਼ੂਰ ਨਹੀਂ ਸਨ। ਆਖ਼ਰ ਸ਼ਾਮ ਨੂੰ ਕੁਲਫ਼ੀ ਖਵਾਉਣ ਦਾ ਵਾਇਦਾ ਕਰਕੇ ਛੁਟਕਾਰਾ ਪਾਇਆ ਤੇ ਕਾਕੇ ਨੇ ਟੱਕਾ ਮੇਰੇ ਕੋਲ ਜਮ੍ਹਾ ਕਰਵਾ ਦਿੱਤਾ। ਸ਼ਾਮ ਤੋਂ ਪਹਿਲੋਂ ਹੀ ਮੈਂ ਖੇਡਣ ਦਾ ਬਹਾਨਾ ਕਰ ਕੇ ਨਿਕਲ ਗਿਆ ਤੇ ਫੇਰ ਰਾਤ ਗੁਜ਼ਰੀ ਮੁੜਿਆ। ਕਾਕੇ ਨੂੰ ਸੁੱਤਾ ਦੇਖ ਕੇ ਸਾਹ ਵਿਚ ਸਾਹ ਆਇਆ। ਰੋਟੀ ਖਵਾਉਂਦਿਆਂ ਸ੍ਰੀਮਤੀ ਜੀ ਨੇ ਦੱਸਿਆ ਕਿ ਕਾਕਾ ਬੜਾ ਚਿਰ ਮੈਨੂੰ ਉਡੀਕਦਾ ਰਿਹਾ ਸੀ। ਮੈਂ ਕਾਕੇ ਦੇ ਨਾਲ ਲੰਮਾ ਪਿਆ ਬੜਾ ਬੇਚੈਨ ਰਿਹਾ। ਨੀਂਦ ਆਉਂਦੀ ਹੀ ਨਹੀਂ ਸੀ, ਪਰ ਆਖ਼ਰ ਪਤਾ ਨਹੀਂ ਕਦੋਂ ਆ ਗਈ। ਨੀਂਦ ਤੇ ਆਖਦੇ ਨੇ ਸੂਲਾਂ ਤੇ ਵੀ ਆ ਜਾਂਦੀ ਹੈ।

ਅੱਧੀ ਰਾਤ ਤੋਂ ਮਗਰੋਂ ਦਾ ਵੇਲਾ ਸੀ। ਕਾਕਾ ਕੁਝ ਸੁੱਤਾ ਬੇਚੈਨ ਜਾਪਦਾ

ਕੁਲਫ਼ੀ ਕਲ੍ਹ ਖਾਵਾਂਗੇ।"

ਮਾਮੂਲ ਤੋਂ ਉਲਟ ਕਾਕਾ ਚੁੱਪ ਕਰ ਰਿਹਾ। ਕਿੰਨਾ ਚਿਰ ਅਸਮਾਨ ਵਲ ਤਕ ਕੇ ਕੁਝ ਸੋਚਦਾ ਰਿਹਾ। ਫੇਰ ਆਖਣ ਲੱਗਾ, "ਦਾ... ਜੀ, ਤਾਰੇ ਪਈਏ ਹੁੰਦੇ ਨੇ ਨਾ। ਵੱਡਾ ਭਾ ਆਖਦਾ ਸੀ ਤਾਰੇ ਪਈਏ ਹੁੰਦੇ ਨੇ ਤੇ ਦਾ...ਜੀ ਸਾਰੇ ਪਈਏ ਸਾਡੇ ਕੋਠੇ ਤੇ ਕਿਉਂ ਨਹੀਂ ਵਰ ਪੈਂਦੇ?"

ਮੈਂ ਇਹ ਆਖ ਕੇ "ਤਾਰੇ ਰੁਪਈਏ ਨਹੀਂ ਹੁੰਦੇ" ਮਾਨੋ ਉਸ ਦਾ ਸੁਰਗ ਢਾਹ ਛੱਡਿਆ। ਉਹ ਮੰਜੇ ਤੇ ਲੇਟ ਗਿਆ ਤੇ ਅਸਮਾਨ ਵਲ ਵੇਖਦਾ ਆਖ਼ਰ ਸੌਂ ਹੀ ਗਿਆ।

ਦੂਸਰੇ ਦਿਨ ਕੰਮ ਤੇ ਮੈਂ ਆਪਣੇ ਸਾਥੀਆਂ ਤੋਂ ਕੁਝ ਮੰਗਣ ਦੀ ਕੋਸ਼ਿਸ਼ ਕਰਦਾ ਰਿਹਾ, ਪਰ ਹੀਆ ਨਹੀਂ ਸੀ ਪੈਂਦਾ। ਮੰਗਣਾ ਬਹੁਤ ਹੀ ਔਖਾ ਕੰਮ ਹੈ। ਮੌਤ ਜਿੰਨਾ ਦੁਖ ਹੁੰਦਾ ਹੈ ਮੰਗਣ ਵਿਚ।

ਆਖ਼ਰ ਇਕ ਸਾਥੀ ਕੋਲੋਂ ਤਿੰਨ ਰੁਪਏ ਲੈ ਹੀ ਲਏ। ਜਦ ਘਰ ਆਇਆ ਤਾਂ ਕਾਕਾ ਦੁਪਹਿਰ ਦੀ ਨੀਂਦ ਲੈ ਰਿਹਾ ਸੀ। ਰੋਟੀ ਖਵਾਉਂਦਿਆਂ ਸ੍ਰੀਮਤੀ ਜੀ ਨੇ ਤਿੰਨ ਰੁਪਏ ਮੁੱਛ ਲਏ। ਅੱਧ ਮਣ ਲੱਕੜੀਆਂ, ਸ਼ਾਮ ਦੀ ਸਬਜ਼ੀ, ਲੂਣ, ਤੇਲ ਆਦਿ ਵਿਚ ਕਾਕੇ ਦੇ ਜਾਗਣ ਤੋਂ ਪਹਿਲਾਂ ਤਿੰਨੇ ਰੁਪਏ ਮੁੱਕ ਗਏ। ਮੈਂ ਕਿਹਾ ਵੀ ਕਿ ਕਾਕੇ ਨੂੰ ਕੁਲਫ਼ੀ ਖਵਾਉਣੀ ਹੈ ਪਰ ਉਨ੍ਹਾਂ ਕਹਿ ਛੱਡਿਆ, "ਬੜਾ ਉਹਨੂੰ ਯਾਦ ਰਹਿਣੈ। ਮੈਂ ਟੱਕਾ ਦੇ ਛੱਡਾਂਗੀ ਮੁਰਮੁਰੇ ਲਈ।"

ਕਾਕੇ ਜਾਗਦਿਆਂ ਹੀ ਕੁਲਫ਼ੀ ਮੰਗੀ। ਚੀਕ-ਚਿਹਾੜਾ ਪੈ ਗਿਆ। ਕਲ੍ਹ ਵਾਲਾ ਮੁਰਮੁਰਾ ਤੇ ਟਕਾ ਮਨਜ਼ੂਰ ਨਹੀਂ ਸਨ। ਆਖ਼ਰ ਸ਼ਾਮ ਨੂੰ ਕੁਲਫ਼ੀ ਖਵਾਉਣ ਦਾ ਵਾਇਦਾ ਕਰਕੇ ਛੁਟਕਾਰਾ ਪਾਇਆ ਤੇ ਕਾਕੇ ਨੇ ਟੱਕਾ ਮੇਰੇ ਕੋਲ ਜਮ੍ਹਾ ਕਰਵਾ ਦਿੱਤਾ। ਸ਼ਾਮ ਤੋਂ ਪਹਿਲੋਂ ਹੀ ਮੈਂ ਖੇਡਣ ਦਾ ਬਹਾਨਾ ਕਰ ਕੇ ਨਿਕਲ ਗਿਆ ਤੇ ਫੇਰ ਰਾਤ ਗੁਜ਼ਰੀ ਮੁੜਿਆ। ਕਾਕੇ ਨੂੰ ਸੁੱਤਾ ਦੇਖ ਕੇ ਸਾਹ ਵਿਚ ਸਾਹ ਆਇਆ। ਰੋਟੀ ਖਵਾਉਂਦਿਆਂ ਸ੍ਰੀਮਤੀ ਜੀ ਨੇ ਦੱਸਿਆ ਕਿ ਕਾਕਾ ਬੜਾ ਚਿਰ ਮੈਨੂੰ ਉਡੀਕਦਾ ਰਿਹਾ ਸੀ। ਮੈਂ ਕਾਕੇ ਦੇ ਨਾਲ ਲੰਮਾ ਪਿਆ ਬੜਾ ਬੇਚੈਨ ਰਿਹਾ। ਨੀਂਦ ਆਉਂਦੀ ਹੀ ਨਹੀਂ ਸੀ, ਪਰ ਆਖ਼ਰ ਪਤਾ ਨਹੀਂ ਕਦੋਂ ਆ ਗਈ। ਨੀਂਦ ਤੇ ਆਖਦੇ ਨੇ ਸੂਲਾਂ ਤੇ ਵੀ ਆ ਜਾਂਦੀ ਹੈ।

ਅੱਧੀ ਰਾਤ ਤੋਂ ਮਗਰੋਂ ਦਾ ਵੇਲਾ ਸੀ। ਕਾਕਾ ਕੁਝ ਸੁੱਤਾ ਬੇਚੈਨ ਜਾਪਦਾ

ਸੀ। ਉਸ ਦੋ ਤਿੰਨ ਵਾਰੀ ਢਿੱਡ ਵਿਚ ਲੱਤਾਂ ਮਾਰੀਆਂ ਸਨ । ਹੁਣ ਉਸ ਬਾਂਹ ਉਲਟਾ ਕੇ ਮੇਰੇ ਮੂੰਹ ਦੇ ਮਾਰੀ। ਜਾਗਿਆ ਤਾਂ ਮੈਂ ਅੱਗੇ ਹੀ ਹੋਇਆ ਸਾਂ, ਹੁਣ ਚਿਤੰਨ ਹੋ ਗਿਆ। ਕਾਕਾ ਕੁਝ ਬੁੜ-ਬੁੜਾਇਆ। ਮੈਨੂੰ ਕੁਝ ਪਤਾ ਲੱਗਾ। ਫਿਰ ਉਹ ਉੱਚੀ ਬੁੜਾਇਆ, "ਕੁਫ਼ੀ, ਕੁਫ਼ੀ, ਦਾ...ਜੀ ਕੁਫ਼ੀ।" ਮੈਂ ਬਿਹਬਲ ਹੋ ਉਠਿਆ। "ਸਰਦਾਰ ਜੀ, ਜਾਗਦੇ ਓ", ਸ੍ਰੀਮਤੀ ਨੇ ਆਖਿਆ, ਤੇ ਇਹ ਜਾਣ ਕੇ ਕਿ ਮੈਂ ਜਾਗਦਾ ਹਾਂ, ਉਸ ਜਾਰੀ ਰੱਖਿਆ "ਖਸਮਾਂ ਖਾਣਾ ਸੁੱਤਾ ਪਿਆ ਵੀ ਕੁਲਫ਼ੀਆਂ ਮੰਗਦੈ।" ਮੇਰੇ ਤੇ ਮਾਨੋ ਬਿਜਲੀ ਪੈ ਗਈ ਸੀ। ਮੈਂ ਚੁਪ ਰਿਹਾ ਤੇ ਕਾਕਾ ਵੀ ਚੁਪ ਹੋ ਗਿਆ।

ਸਵੇਰੇ ਜਾਗ ਕੇ ਕਾਕੇ ਕੁਲਫ਼ੀ ਦੀ ਮੰਗ ਕੋਈ ਨਾ ਕੀਤੀ। ਮੇਰੇ ਕੰਮ ਤੇ ਮੁੜ ਕੇ ਆਉਂਦਿਆਂ ਵੀ ਉਸ ਮੈਥੋਂ ਕੁਝ ਨਾ ਮੰਗਿਆ। ਰੋਟੀ ਖਾ ਕੇ ਮੈਂ ਦੁਪਹਿਰ ਦੀ ਨੀਂਦ ਲੈਣ ਲਈ ਲੇਟ ਗਿਆ। ਉਸ ਚੁੱਭਣ ਵਾਲੀ ਸਫ਼ ਉੱਤੇ ਅਤੇ ਹੁਦਾਰ ਨਾ ਲੈ ਸਕਣ ਦੀ ਅਸਫਲਤਾ ਤੇ ਝੁਰਦਾ ਰਿਹਾ। ਫੇਰ ਮੈਨੂੰ ਨੀਂਦ ਆ ਗਈ। ਮੇਰੀ ਨੀਂਦ ਹਾਲੇ ਅਧਵਾਟੇ ਹੀ ਸੀ ਕਿ ਗਲੀ ਵਿਚ ਕਿਸੇ ਕੁਲਫ਼ੀ ਵਾਲੇ ਨੇ ਹੋਕਾ ਦਿੱਤਾ, "ਠੰਢੀ ਠਾਰ ਕੁਲਫ਼ੀ, ਮਜ਼ੇਦਾਰ ਕੁਲਫ਼ੀ।" ਮੈਂ ਜਾਗ ਪਿਆ। ਕਾਕਾ ਮੇਰੇ ਲਾਗੇ ਰਬੜ ਦੀ ਪਾਟੀ ਬੱਤਖ਼ ਨਾਲ ਖੇਡ ਰਿਹਾ ਸੀ। ਦੂਸਰੀ ਅਵਾਜ਼ ਤੇ ਉਸ ਦੇ ਕੰਨ ਖੜੇ ਹੋ ਗਏ। ਬਤਖ ਨੂੰ ਸੁਟ ਕੇ ਉਹ ਉਠ ਖੜਾ ਹੋਇਆ। ਬੂਹੇ ਲਾਗੇ ਜਾ ਕੇ ਉਹ ਖੜਾ ਹੋ ਕੇ ਬਾਹਰ ਦੇਖਣ ਲਗ ਪਿਆ। ਮੈਂ ਸੋਚਿਆ, ਹੁਣ ਮੈਨੂੰ ਜਗਾਉਣ ਆਵੇਗਾ, ਪਰ ਉਹ ਉਥੇ ਹੀ ਖੜਾ ਰਿਹਾ। ਫੇਰ ਉਹ ਬਾਹਰ ਤੁਰ ਗਿਆ। ਮੈਂ ਛੋਪਲੀ ਛੋਪਲੀ ਉਠ ਕੇ ਬੂਹੇ ਉਹਲੇ ਆ ਖੜੋਤਾ । ਕੁਲਫ਼ੀ ਵਾਲਾ ਸਾਹਮਣੇ ਸ਼ਾਹ ਜੀ ਦੇ ਲੜਕੇ ਨੂੰ ਕੁਲਫ਼ੀ ਕੱਢ ਕੇ ਦੇਣ ਦੇ ਆਹਰ ਵਿਚ ਸੀ। ਇਹ ਮੁੰਡਾ ਗਲੀ ਦਾ 'ਬੁਲੀ' ਸੀ ਤੇ ਆਪਣੇ ਤੋਂ ਛੋਟਿਆਂ ਮੁੰਡਿਆਂ ਨੂੰ ਸਦਾ ਕੁੱਟਿਆ ਕਰਦਾ ਸੀ। ਇਹ ਕੋਈ ਅੱਠਾਂ ਕੁ ਵਰ੍ਹਿਆਂ ਦਾ ਸੀ ਤੇ ਸਾਡੇ ਕਾਕੇ ਤੋਂ ਤਿੰਨ ਕੁ ਸਾਲ ਵੱਡਾ ਸੀ। ਕਾਕਾ ਸਿਪਾਹੀਆਂ ਵਾਂਗ ਲੱਤਾਂ ਚੌੜੀਆਂ ਕਰ ਕੇ ਲੱਕ ਪਿੱਛੇ ਹੱਥ ਜੋੜੀ ਖੜਾ ਸੀ। ਕੁਲਫ਼ੀ ਨਹੀਂ ਸੀ ਮੰਗੀ। ਜਿਉਂ ਹੀ ਕੁਲਫ਼ੀ ਵਾਲੇ ਨੇ ਸ਼ਾਹਾਂ ਦੇ ਮੁੰਡੇ ਦੇ ਹੱਥ ਤੇ ਕੁਲਫ਼ੀ ਦੀ ਪਲੇਟ ਰੱਖੀ, ਕਾਕਾ ਧੁਸ ਦੇ ਕੇ ਉਸ ਨੂੰ ਪੈ ਗਿਆ। ਔਹ ਗਈ ਪਲੇਟ, ਔਹ ਗਈ ਕੁਲਫ਼ੀ, ਫਲੂਦਾ ਤੇ ਚਮਚਾ, ਤੇ ਮੋਰੀ ਵਿਚ ਡਿੱਗਾ ਸ਼ਾਹਾਂ ਦਾ ਮੁੰਡਾ ਗੁੱਸਾ ਖਾ ਕੇ ਉਠਿਆ—ਕੁਲਫ਼ੀ ਦਾ ਨੁਕਸਾਨ ਤੇ ਆਪਣੀ ਹੇਠੀ ਉਸ ਨੂੰ ਜਿਵੇਂ ਨਵਾਂ ਜੋਸ਼ ਦੇ ਰਹੀ ਸੀ। ਜਿਉਂ ਹੀ ਉਹ ਉਠਿਆ,

ਕਾਕੇ ਨੇ ਫੇਰ ਉਸ ਨੂੰ ਇਕ ਐਸੀ ਢੁੱਢ ਮਾਰੀ ਕਿ ਉਹ ਫਿਰ ਮੋਰੀ ਵਿਚ ਜਾ ਪਿਆ ਤੇ ਚੀਕਾਂ ਮਾਰਨ ਲਗ ਪਿਆ। ਕੁਲਫ਼ੀ ਵਾਲਾ ਕਾਕੇ ਨੂੰ ਚਪੇੜ ਲੈ ਕੇ ਪਿਆ। ਮੈਂ ਨੱਸ ਕੇ ਕਾਕੇ ਨੂੰ ਚੁਕ ਲਿਆ। ਕੁਲਫ਼ੀ ਵਾਲੇ ਨੇ ਸ਼ਾਹਾ ਦੇ ਮੁੰਡੇ ਨੂੰ ਉਠਾ ਲਿਆ। ਸ਼ਾਹਣੀ, ਜੋ ਕਿਸੇ ਦਾ ਕੋਈ ਉਲਾਂਭਾ ਨਹੀਂ ਸੀ ਸੁਣਦੀ, ਅੱਜ ਸਾਡੇ ਉਲਾਂਭਾ ਦੇਣ ਲਈ ਆਈ। ਕਾਕੇ ਦਾ ਸਰੀਰ ਭੱਖ ਰਿਹਾ ਸੀ । ਸ੍ਰੀਮਤੀ ਨੇ ਕਿਹਾ, "ਆ ਖਸਮਾਂ ਖਾਣਿਆਂ ! ਤੂੰ ਲੱਗੈਂ ਹੁਣੇ ਉਲਾਂਭੇ ਲਿਆਉਣ ?" ਤੇ ਮਾਰਨ ਲਈ ਚਪੇੜ ਉਘਰੀ। ਮੈਂ ਕਿਹਾ, "ਕੁਝ ਵੰਡ, ਸੁਦੈਣੇ ! ਕਾਇਰ ਪਿਉ ਦੇ ਘਰ ਬਹਾਦਰ ਮੁੰਡਾ ਜੰਮਿਐਂ।"

# ਕਰਾਮਾਤ

(ਕਰਤਾਰ ਸਿੰਘ ਦੁੱਗਲ)

"......ਤੇ ਫਿਰ ਬਾਬਾ ਨਾਨਕ ਵਿਚਰਦੇ ਹਸਨ ਅਬਦਾਲ ਦੇ ਜੰਗਲ ਵਿਚ ਜਾ ਨਿਕਲੇ। ਗਰਮੀ ਡਾਢੀ ਸੀ। ਚਿਲਚਲਾਂਦੀ ਹੋਈ ਧੁਪ, ਜਿਵੇਂ ਕਾਂ ਦੀ ਅੱਖ ਨਿਕਲਦੀ ਹੋਵੇ। ਚਵ੍ਹਾਂ ਪਾਸੇ ਸੁਨਸਾਨ ਪੱਥਰ ਹੀ ਪੱਥਰ, ਰੇਤ ਹੀ ਰੇਤ। ਝੁਲਸੀਆਂ ਹੋਈਆਂ ਝਾੜੀਆਂ, ਸੁਕੇ ਹੋਏ ਦਰੱਖ਼ਤ। ਦੂਰ ਦੂਰ ਤੀਕ ਕੋਈ ਬੰਦਾ-ਬਣਿਆਦਮ ਨਜ਼ਰ ਨਹੀਂ ਸੀ ਆਉਂਦਾ।"

"ਤੇ ਫਿਰ ਅੰਮੀਂ ?" ਮੈਂ ਹੰਗਾਰਾ ਭਰਿਆ।

"ਬਾਬਾ ਨਾਨਕ ਆਪਣੇ ਧਿਆਨ ਵਿਚ ਮਗਨ ਤੁਰਦੇ ਜਾ ਰਹੇ ਸਨ ਕਿ ਮਰਦਾਨੇ ਨੂੰ ਪਿਆਸ ਆਣ ਲਗੀ। ਪਰ ਓਥੇ ਪਾਣੀ ਕਿੱਥੇ ! ਬਾਬੇ ਨੇ ਕਿਹਾ, ਮਰਦਾਨਿਆਂ ਸਬਰ ਕਰ ਲੈ, ਅਗਲੇ ਪਿੰਡ ਪੁਜ ਕੇ ਤੂੰ ਜਿਤਨਾ ਤੇਰਾ ਜੀਅ ਚਾਹੇ ਪਾਣੀ ਪੀ ਲਵੀਂ। ਪਰ ਮਰਦਾਨੇ ਨੂੰ ਤੇ ਡਾਢੀ ਪਿਆਸ ਲਗੀ ਹੋਈ ਸੀ। ਬਾਬਾ ਨਾਨਕ ਇਹ ਸੁਣ ਕੇ ਫ਼ਿਕਰਮੰਦ ਹੋਏ। ਇਸ ਜੰਗਲ ਵਿਚ ਪਾਣੀ ਤੇ ਦੂਰ ਦੂਰ ਤੀਕ ਨਹੀਂ ਸੀ ਤੇ ਜਦੋਂ ਮਰਦਾਨਾ ਅੜੀ ਕਰ ਬਹਿੰਦਾ ਤਾਂ ਸਭ ਲਈ ਬੜੀ ਮੁਸ਼ਕਲ ਕਰ ਦਿੰਦਾ ਸੀ। ਬਾਬੇ ਨੇ ਫੇਰ ਸਮਝਾਇਆ, ਮਰਦਾਨਿਆ ਏਥੇ ਪਾਣੀ ਕਿਤੇ ਵੀ ਨਹੀਂ, ਤੂੰ ਸਬਰ ਕਰ ਲੈ, ਰੱਬ ਦਾ ਭਾਣਾ ਮੰਨ, ਪਰ ਮਰਦਾਨਾ ਤਾਂ ਉਥੇ ਦਾ ਉਥੇ ਹੀ ਬੈਠ ਗਿਆ। ਇਕ ਕਦਮ ਹੋਰ ਉਸ ਤੋਂ ਅੱਗੇ ਨਹੀਂ ਸੀ ਤੁਰਿਆ ਜਾਂਦਾ। ਬਾਬਾ ਡਾਢਾ ਜਿਚ ਪਿਆ। ਗੁਰੂ ਨਾਨਕ ਮਰਦਾਨੇ ਦੀ ਜ਼ਿਦ ਨੂੰ ਵੇਖ ਮੁੜ ਮੁੜ ਮੁਸਕ੍ਰਾਉਂਦੇ, ਹੈਰਾਨ ਪਏ ਹੁੰਦੇ। ਆਖਰ ਜਦੋਂ ਬਾਬੇ ਨੇ ਮਰਦਾਨੇ ਨੂੰ ਕਿਸੇ ਕੌਲੀ ਵਿਚ ਆਉਂਦੇ ਨਾ ਵੇਖਿਆ ਤਾਂ ਉਹ ਅੰਤਰ-ਧਿਆਨ ਹੋ ਗਏ। ਜਦੋਂ ਗੁਰੂ ਨਾਨਕ ਦੀ ਅੱਖ ਖੁਲ੍ਹੀ ਮਰਦਾਨਾ ਮੱਛੀ ਵਾਂਗ ਤੜਫ ਰਿਹਾ ਸੀ। ਸਤਿਗੁਰੂ ਉਸ ਨੂੰ ਵੇਖ ਕੇ ਮੁਸਕਰਾਏ ਤੇ ਕਹਿਣ ਲੱਗੇ, "ਭਾਈ ਮਰਦਾਨਿਆਂ,

ਇਸ ਪਹਾੜੀ ਉਤੇ ਇਕ ਕੁਟੀਆ ਹੈ, ਜਿਸ ਵਿਚ ਵਲੀ ਕੰਧਾਰੀ ਨਾਂ ਦਾ ਇਕ ਦਰਵੇਸ਼ ਰਹਿੰਦਾ ਹੈ। ਜੇ ਤੂੰ ਉਹਦੇ ਕੋਲ ਜਾਏਂ ਤਾਂ ਤੈਨੂੰ ਪਾਣੀ ਮਿਲ ਸਕਦਾ ਹੈ। ਇਸ ਇਲਾਕੇ ਵਿਚ ਬਸ ਇਕ ਓਹਦਾ ਖੂਹ ਪਾਣੀ ਨਾਲ ਭਰਿਆ ਹੋਇਆ ਹੈ, ਹੋਰ ਕਿਤੇ ਵੀ ਪਾਣੀ ਨਹੀਂ ।"

"ਤੇ ਫਿਰ ਅੰਮੀ", ਮੈਂ ਬੇਚੈਨ ਹੋ ਰਿਹਾ ਸਾਂ ਇਹ ਜਾਣਨ ਲਈ ਕਿ ਮਰਦਾਨੇ ਨੂੰ ਪਾਣੀ ਮਿਲਦਾ ਏ ਕਿ ਨਹੀਂ ।

"ਮਰਦਾਨੇ ਨੂੰ ਪਿਆਸ ਡਾਢੀ ਲਗੀ ਹੋਈ ਸੀ, ਸੁਣਦਿਆਂ ਸਾਰ ਪਹਾੜੀ ਵਲ ਦੌੜ ਪਿਆ। ਕੜਕਦੀ ਦੁਪਹਿਰ, ਉਧਰੋਂ ਪਿਆਸ, ਉਧਰੋਂ ਪਹਾੜੀ ਦਾ ਸਫ਼ਰ, ਸਾਹੋ ਸਾਹ, ਪਸੀਨੋ-ਪਸੀਨਾ ਹੋਇਆ ਮਰਦਾਨਾ ਬੜੀ ਮੁਸ਼ਕਲ ਨਾਲ ਉਥੇ ਪੁਜਾ। ਵਲੀ ਕੰਧਾਰੀ ਨੂੰ ਸਲਾਮ ਕਰ ਉਸ ਨੇ ਪਾਣੀ ਲਈ ਬੇਨਤੀ ਕੀਤੀ। ਵਲੀ ਕੰਧਾਰੀ ਨੇ ਖੂਹ ਵਲ ਇਸ਼ਾਰਾ ਕੀਤਾ। ਜਦੋਂ ਮਰਦਾਨਾ ਖੂਹ ਵਲ ਜਾਣ ਲਗਾ ਵਲੀ ਕੰਧਾਰੀ ਦੇ ਮਨ ਵਿਚ ਕੁਝ ਆਇਆ ਤੇ ਉਸ ਨੇ ਮਰਦਾਨੇ ਤੋਂ ਪੁਛਿਆ, ਭਲੇ ਲੋਕ ਤੂੰ ਕਿਥੋਂ ਆਇਆ ਏਂ ? ਮਰਦਾਨੇ ਨੇ ਕਿਹਾ, ਮੈਂ ਨਾਨਕ ਪੀਰ ਦਾ ਸਾਥੀ ਹਾਂ। ਅਸੀਂ ਤੁਰਦੇ ਇਧਰ ਆ ਨਿਕਲੇ ਹਾਂ। ਮੈਨੂੰ ਪਿਆਸ ਡਾਢੀ ਲਗੀ ਹੈ ਤੇ ਹੇਠ ਕਿਤੇ ਪਾਣੀ ਨਹੀਂ। ਬਾਬੇ ਨਾਨਕ ਦਾ ਨਾਂ ਸੁਣ ਕੇ ਵਲੀ ਕੰਧਾਰੀ ਨੂੰ ਡਾਢਾ ਕ੍ਰੋਧ ਆ ਗਿਆ ਤੇ ਉਸ ਨੇ ਮਰਦਾਨੇ ਨੂੰ ਆਪਣੀ ਕੁਟੀਆ ਵਿਚੋਂ ਉਂਜ ਦਾ ਉਂਜ ਬਾਹਰ ਕਢ ਦਿੱਤਾ। ਥਕਿਆ ਹਾਰਿਆ ਮਰਦਾਨਾ ਹੇਠ ਬਾਬੇ ਨਾਨਕ ਕੋਲ ਆ ਕੇ ਫ਼ਰਿ-ਆਦੀ ਹੋਇਆ। ਬਾਬੇ ਨੇ ਉਸ ਤੋਂ ਸਾਰੀ ਵਿਥਿਆ ਸੁਣੀ ਤੇ ਮੁਸਕਰਾ ਪਏ। ਮਰਦਾਨਿਆ ਤੂੰ ਇਕ ਵਾਰ ਫੇਰ ਜਾ, ਬਾਬੇ ਨਾਨਕ ਨੇ ਮਰਦਾਨੇ ਨੂੰ ਸਲਾਹ ਦਿੱਤੀ। ਏਸ ਵਾਹ ਤੂੰ ਨਿਮਰਤਾ ਨਾਲ ਝੁਕਿਆਂ ਦਿਲ ਲੈ ਕੇ ਜਾ। ਕਹੀਂ ਮੈਂ ਨਾਨਕ ਦਰਵੇਸ਼ ਦਾ ਸਾਥੀ ਹਾਂ। ਮਰਦਾਨੇ ਨੂੰ ਪਿਆਸ ਡਾਢੀ ਲਗੀ ਸੀ। ਪਾਣੀ ਹੋਰ ਕਿਤੇ ਸੀ ਨਹੀਂ । ਖਪਦਾ, ਕ੍ਰਿਝਦਾ, ਸ਼ਕਾਇਤਾਂ ਕਰਦਾ ਫੇਰ ਉਤੇ ਤੁਰ ਪਿਆ । ਪਰ ਪਾਣੀ ਵਲੀ ਕੰਧਾਰੀ ਨੇ ਫੇਰ ਵੀ ਨਾ ਦਿੱਤਾ। ਮੈਂ ਇਕ ਕਾਫ਼ਰ ਦੇ ਸਾਥੀ ਨੂੰ ਪਾਣੀ ਦੀ ਚੂਲੀ ਨਹੀਂ ਦਿਆਂਗਾ । ਵਲੀ ਕੰਧਾਰੀ ਨੇ ਮਰਦਾਨੇ ਨੂੰ ਫੇਰ ਉਂਜ ਦਾ ਉਂਜ ਮੋੜ ਦਿੱਤਾ। ਜਦੋਂ ਮਰਦਾਨਾ ਇਸ ਵਾਰ ਹੇਠ ਆਇਆ ਤਾਂ ਉਸ ਦਾ ਬੁਰਾ ਹਾਲ ਸੀ। ਉਸ ਦੇ ਹੋਠਾਂ ਤੇ ਪੇਪੜੀ ਜੰਮੀ ਹੋਈ ਸੀ। ਮੂੰਹ ਤੇ ਤਰੇਲੀਆਂ ਛੁਟ ਰਹੀਆਂ ਸਨ। ਇੰਜ ਜਾਪਦਾ ਸੀ ਮਰਦਾਨਾ ਬਸ ਘੜੀ ਹੈ ਕਿ ਪਲ ਹੈ। ਬਾਬੇ ਨਾਨਕ ਨੇ ਸਾਰੀ ਗਲ ਸੁਣੀ ਤੇ ਮਰਦਾਨੇ ਨੂੰ "ਧੰਨ ਨਿਰੰਕਾਰ' ਕਹਿ ਕੇ ਇਕ ਵਾਰ ਫੇਰ ਵਲੀ ਕੋਲ ਜਾਣ ਲਈ ਕਿਹਾ। ਹੁਕਮ ਦਾ ਬੱਧਾ ਮਰਦਾਨਾ ਤੁਰ

ਪਿਆ। ਪਰ ਉਸ ਨੂੰ ਪਤਾ ਸੀ ਕਿ ਉਸ ਦੀ ਜਾਨ ਰਸਤੇ ਵਿਚ ਹੀ ਕਿਤੇ ਨਿਕਲ ਜਾਵੇਗੀ। ਮਰਦਾਨਾ ਤੀਜੀ ਵਾਰ ਪਹਾੜੀ ਦੀ ਚੋਟੀ ਤੇ ਵਲੀ ਕੰਧਾਰੀ ਦੇ ਚਰਨਾਂ ਵਿਚ ਜਾ ਕੇ ਡਿੱਗਾ ਪਰ ਕ੍ਰੋਧ ਵਿਚ ਬਲ ਰਹੇ ਫ਼ਕੀਰ ਨੇ ਉਸ ਦੀ ਬੇਨੰਤੀ ਨੂੰ ਇਸ ਵਾਰ ਵੀ ਠੁਕਰਾ ਦਿੱਤਾ। ਨਾਨਕ ਆਪਣੇ ਆਪ ਨੂੰ ਪੀਰ ਅਖਵਾਉਂਦਾ ਹੈ ਤਾਂ ਆਪਣੇ ਮੁਰੀਦ ਨੂੰ ਪਾਣੀ ਦਾ ਘੁਟ ਨਹੀਂ ਪਿਲਾ ਸਕਦਾ? ਵਲੀ ਕੰਧਾਰੀ ਨੇ ਲਖ ਲਖ ਸੁਣਾਵਤਾਂ ਸੁਣੀਆਂ। ਮਰਦਾਨਾ ਇਸ ਵਾਰ ਜਦੋਂ ਹੇਠ ਪੁਜਾ, ਪਿਆਸ ਵਿਚ ਬੇਹਬਲ ਬਾਬੇ ਨਾਨਕ ਦੇ ਚਰਨਾਂ ਵਿਚ ਉਹ ਬੇਹੋਸ਼ ਹੋ ਗਿਆ। ਗੁਰੂ ਨਾਨਕ ਨੇ ਮਰਦਾਨੇ ਦੀ ਕੰਡ ਤੇ ਹਥ ਫੇਰਿਆ, ਉਸ ਨੂੰ ਹੌਸਲਾ ਦਿੱਤਾ ਤੇ ਜਦੋਂ ਮਰਦਾਨੇ ਨੇ ਅੱਖ ਖੋਹਲੀ, ਬਾਬੇ ਨੇ ਉਹਨੂੰ ਸਾਹਮਣੇ ਇਕ ਪੱਥਰ ਪੁਟਣ ਲਈ ਕਿਹਾ। ਮਰਦਾਨੇ ਨੇ ਪੱਥਰ ਪੁਟਿਆ ਤੇ ਹੇਠੋਂ ਪਾਣੀ ਦਾ ਝਰਨਾ ਫੁਟ ਨਿਕਲਿਆ। ਜਿਵੇਂ ਨਹਿਰ ਪਾਣੀ ਦੀ ਵਗਣ ਲਗ ਪਈ ਤੇ ਵੇਖਦਿਆਂ ਵੇਖਦਿਆਂ ਚਵਾਂ ਪਾਸੇ ਪਾਣੀ ਹੀ ਪਾਣੀ ਹੋ ਗਿਆ। ਇਤਨੇ ਵਿਚ ਵਲੀ ਕੰਧਾਰੀ ਨੂੰ ਪਾਣੀ ਦੀ ਲੋੜ ਪਈ। ਖੂਹ ਵਿਚ ਵੇਖੇ ਤਾਂ ਪਾਣੀ ਦੀ ਇਕ ਸਿੱਪ ਵੀ ਨਹੀਂ ਸੀ ਵਲੀ ਕੰਧਾਰੀ ਡਾਢਾ ਅਸਚਰਜ ਹੋਇਆ। ਤੇ ਹੇਠ ਪਹਾੜੀ ਦੇ ਕਦਮਾਂ ਵਿਚ ਕਠੇ ਵਗ ਰਹੇ ਸਨ, ਚਸ਼ਮੇ ਫੁਟੇ ਹੋਏ ਸਨ। ਦੂਰ ਬਹੁਤ ਦੂਰ ਇਕ ਕਿੱਕਰ ਹੇਠ ਵਲੀ ਕੰਧਾਰੀ ਨੇ ਵੇਖਿਆ, ਬਾਬਾ ਨਾਨਕ ਤੇ ਉਸ ਦਾ ਸਾਥੀ ਬੈਠੇ ਸਨ। ਗੁੱਸੇ ਵਿਚ ਆ ਕੇ ਵਲੀ ਨੇ ਚਟਾਨ ਦੇ ਇਕ ਟੁਕੜੇ ਨੂੰ ਆਪਣੇ ਪੂਰੇ ਜ਼ੋਰ ਨਾਲ ਉਤੋਂ ਰੇੜ੍ਹਿਆ। ਇੰਜ ਪਹਾੜੀ ਦੀ ਪਹਾੜੀ ਨੂੰ ਆਪਣੀ ਵਲ ਰਿੜ੍ਹਦੀ ਆਉਂਦੀ ਵੇਖ ਮਰਦਾਨਾ ਚਿਚਲਾ ਉਠਿਆ। ਬਾਬੇ ਨਾਨਕ ਨੇ ਠਰ੍ਹੰਮੇ ਨਾਲ ਮਰਦਾਨੇ ਨੂੰ "ਧੰਨ ਨਿਰੰਕਾਰ" ਕਹਿਣ ਲਈ ਕਿਹਾ ਤੇ ਜਦੋਂ ਪਹਾੜੀ ਦਾ ਟੁਕੜਾ ਬਾਬੇ ਦੇ ਸਿਰ ਕੋਲ ਆਇਆ ਗੁਰੂ ਨਾਨਕ ਨੇ ਉਸ ਨੂੰ ਹਥ ਦੇ ਕੇ ਆਪਣੇ ਪੰਜੇ ਨਾਲ ਰੋਕ ਲਿਆ। ਤੇ ਹਸਨ ਅਬਦਾਲ ਵਿਚ, ਜਿਸ ਦਾ ਨਾਂ ਹੁਣ ਪੰਜਾ ਸਾਹਿਬ ਹੈ, ਅਜੇ ਤੀਕ ਪਹਾੜੀ ਦੇ ਟੁਕੜੇ ਤੇ ਬਾਬੇ ਨਾਨਕ ਦਾ ਪੰਜਾ ਲਗਿਆ ਹੋਇਆ ਹੈ।

ਮੈਨੂੰ ਇਹ ਸਾਖੀ ਡਾਢੀ ਚੰਗੀ ਲਗ ਰਹੀ ਸੀ। ਪਰ ਜਦੋਂ ਮੈਂ ਇਹ ਹਥ ਨਾਲ ਪਹਾੜੀ ਰੋਕਣ ਵਾਲੀ ਗਲ ਸੁਣੀ ਤਾਂ ਮੇਰੇ ਮੂੰਹ ਦਾ ਸੁਆਦ ਫਿੱਕਾ ਜਿਹਾ ਹੋ ਗਿਆ। ਇਹ ਕਿਸ ਤਰ੍ਹਾਂ ਹੋ ਸਕਦਾ ਸੀ? ਕੋਈ ਆਦਮੀ ਪਹਾੜੀ ਨੂੰ ਕਿਸ ਤਰ੍ਹਾਂ ਰੋਕ ਸਕਦਾ ਏ? ਪਹਾੜੀ ਵਿਚ ਅਜੇ ਤੀਕ ਬਾਬੇ ਨਾਨਕ ਦਾ ਪੰਜਾ ਲਗਿਆ ਹੋਇਆ ਹੈ। ਮੈਨੂੰ ਜ਼ਰਾ ਨਾ ਇਤਬਾਰ ਆਉਂਦਾ। "ਬਾਅਦ ਵਿਚ ਕਿਸੇ ਨੇ ਖੁਣ

ਦਿੱਤਾ ਹੋਣਾ ਏ", ਮੈਂ ਆਪਣੀ ਮਾਂ ਨਾਲ ਕਿਤਨਾ ਚਿਰ ਬਹਿਸ ਕਰਦਾ ਰਿਹਾ। ਮੈਂ ਇਹ ਤੇ ਮੰਨ ਸਕਦਾ ਸਾਂ ਕਿ ਪੱਥਰ ਹੇਠੋਂ ਪਾਣੀ ਫੁਟ ਆਵੇ। ਸਾਇੰਸ ਨੇ ਕਈ ਤਰੀਕੇ ਕਢੇ ਹਨ ਜਿਨ੍ਹਾਂ ਨਾਲ ਜਿਸ ਥਾਂ ਪਾਣੀ ਹੋਵੇ ਉਸ ਦਾ ਪਤਾ ਲਾਇਆ ਜਾ ਸਕਦਾ ਹੈ। ਪਰ ਇਕ ਇਨਸਾਨ ਦਾ ਰਿੜ੍ਹੀ ਆ ਰਹੀ ਪਹਾੜੀ ਨੂੰ ਰੋਕ ਲੈਣਾ, ਮੈਂ ਇਹ ਨਹੀਂ ਮੰਨ ਸਕਦਾ ਸਾਂ। ਮੈਂ ਨਹੀਂ ਮੰਨਦਾ ਸਾਂ ਤੇ ਮੇਰੀ ਮਾਂ ਮੇਰੇ ਮੂੰਹ ਵਲ ਵੇਖ ਕੇ ਚੁਪ ਹੋ ਗਈ।

"ਕੋਈ ਰਿੜ੍ਹੀ ਆ ਰਹੀ ਪਹਾੜੀ ਨੂੰ ਕਿਵੇਂ ਰੋਕ ਸਕਦਾ ਹੈ?" ਮੈਨੂੰ ਜਦੋਂ ਵੀ ਇਸ ਸਾਖੀ ਦਾ ਖ਼ਿਆਲ ਆਉਂਦਾ ਮੈਂ ਫਿੱਕੀ ਜਿਹੀ ਹਾਸੀ ਹਸ ਦਿੰਦਾ।

ਕਈ ਵਾਰੀ ਗੁਰਦੁਆਰੇ ਵਿਚ ਇਹ ਸਾਖੀ ਸੁਣਾਈ ਗਈ। ਪਰ ਪਹਾੜੀ ਨੂੰ ਪੰਜੇ ਨਾਲ ਰੋਕਣ ਵਾਲੀ ਗੱਲ ਤੇ ਮੈਂ ਹਮੇਸ਼ਾ ਸਿਰ ਮਾਰਦਾ ਰਹਿੰਦਾ। ਇਹ ਗੱਲ ਮੈਥੋਂ ਨਹੀਂ ਮੰਨੀ ਜਾ ਸਕਦੀ ਸੀ।

ਇਕ ਵਾਰ ਇਹ ਸਾਖੀ ਸਾਨੂੰ ਸਕੂਲ ਵਿਚ ਸੁਣਾਈ ਗਈ। ਪਹਾੜੀ ਨੂੰ ਪੰਜੇ ਨਾਲ ਰੋਕਣ ਵਾਲੇ ਹਿੱਸੇ ਤੇ ਮੈਂ ਆਪਣੇ ਉਸਤਾਦ ਨਾਲ ਬਹਿਸਣ ਲਗ ਪਿਆ।

"ਕਰਨੀ ਵਾਲੇ ਲੋਕਾਂ ਲਈ ਕੋਈ ਗਲ ਮੁਸ਼ਕਲ ਨਹੀਂ", ਸਾਡੇ ਉਸਤਾਦ ਨੇ ਮੈਨੂੰ ਕਿਹਾ ਤੇ ਫੇਰ ਮੈਨੂੰ ਚੁਪ ਕਰਵਾ ਦਿੱਤਾ।

ਮੈਂ ਚੁਪ ਤੇ ਹੋ ਗਿਆ, ਪਰ ਮੈਨੂੰ ਇਤਬਾਰ ਨਹੀਂ ਸੀ ਆਉਂਦਾ। "ਆਖ਼ਰ ਪਹਾੜੀ ਨੂੰ ਕਿਵੇਂ ਕੋਈ ਰੋਕ ਸਕਦਾ ਹੈ?" ਮੇਰਾ ਜੀਅ ਚਾਹੁੰਦਾ ਮੈਂ ਜ਼ੋਰ ਜ਼ੋਰ ਦਾ ਚੀਖ ਕੇ ਕਹਾਂ।

ਬਹੁਤ ਦਿਨ ਨਹੀਂ ਸਨ ਗੁਜ਼ਰੇ ਕਿ ਅਸੀਂ ਸੁਣਿਆ, ਪੰਜੇ ਸਾਹਿਬ 'ਸਾਕਾ' ਹੋ ਗਿਆ ਹੈ। ਉਨ੍ਹਾਂ ਦਿਨਾਂ ਵਿਚ 'ਸਾਕੇ' ਬੜੇ ਹੁੰਦੇ ਸਨ। ਜਦੋਂ ਵੀ ਕੋਈ 'ਸਾਕਾ' ਹੁੰਦਾ ਮੈਂ ਸਮਝ ਲੈਂਦਾ ਅਜ ਸਾਡੇ ਘਰ ਰੋਟੀ ਨਹੀਂ ਪਕੇਗੀ ਤੇ ਰਾਤ ਨੂੰ ਭੁੰਜੇ ਸੌਣਾ ਪਵੇਗਾ। ਪਰ ਇਹ 'ਸਾਕਾ' ਹੁੰਦਾ ਕੀ ਏ, ਇਹ ਮੈਨੂੰ ਨਹੀਂ ਸੀ ਪਤਾ।

ਸਾਡਾ ਪਿੰਡ ਪੰਜਾ ਸਾਹਿਬ ਤੋਂ ਜ਼ਿਆਦਾ ਦੂਰ ਨਹੀਂ ਸੀ। ਜਦੋਂ ਇਸ 'ਸਾਕੇ' ਦੀ ਖ਼ਬਰ ਆਈ ਮੇਰੀ ਮਾਂ ਪੰਜਾ ਸਾਹਿਬ ਤੁਰ ਪਈ। ਨਾਲ ਮੈਂ ਸਾਂ, ਮੈਥੋਂ ਨਿੱਕੀ ਭੈਣ ਸੀ। ਪੰਜਾ ਸਾਹਿਬ ਦਾ ਸਾਰਾ ਰਸਤਾ ਮੇਰੀ ਮਾਂ ਦੀ ਅੱਖ ਨਹੀਂ ਸੁਕੀ। ਅਸੀਂ ਹੈਰਾਨ ਸਾਂ, ਇਹ 'ਸਾਕਾ' ਹੁੰਦਾ ਕੀ ਏ।

ਤੇ ਜਦੋਂ ਪੰਜਾ ਸਾਹਿਬ ਪੁਜੇ ਅਸੀਂ ਇਕ ਅਜੀਬ ਕਹਾਣੀ ਸੁਣੀ।

ਦੂਰ ਕਿਤੇ ਇਕ ਸ਼ਹਿਰ ਵਿਚ ਫਰੰਗੀ ਨੇ ਨਿਹੱਥੇ ਹਿੰਦੁਸਤਾਨੀਆਂ ਤੇ ਗੋਲੀ ਚਲਾ ਕੇ ਕਈ ਲੋਕਾਂ ਨੂੰ ਮਾਰ ਸੁਟਿਆ ਸੀ। ਮਰਨ ਵਾਲਿਆਂ ਵਿਚ ਨੌਜਵਾਨ ਵੀ ਸਨ, ਬੁੱਢੇ ਵੀ ਸਨ, ਔਰਤਾਂ ਵੀ ਸਨ, ਬੱਚੇ ਵੀ ਸਨ। ਤੇ ਜਿਹੜੇ ਬਾਕੀ ਰਹਿ ਗਏ ਉਨ੍ਹਾਂ ਨੂੰ ਗੱਡੀ ਵਿਚ ਪਾ ਕੇ ਕਿਸੇ ਹੋਰ ਸ਼ਹਿਰ ਦੀ ਜੇਹਲ ਵਿਚ ਭੇਜਿਆ ਜਾ ਰਿਹਾ ਸੀ। ਕੈਦੀ ਭੁਖੇ ਸਨ, ਪਿਆਸੇ ਸਨ। ਤੇ ਹੁਕਮ ਇਹ ਸੀ ਕਿ ਗੱਡੀ ਨੂੰ ਰਸਤੇ ਵਿਚ ਕਿਤੇ ਵੀ ਨਾ ਠਹਿਰਾਇਆ ਜਾਵੇ। ਜਦੋਂ ਪੰਜਾ ਸਾਹਿਬ ਇਹ ਖਬਰ ਪੁਜੀ, ਜਿਸ ਕਿਸੇ ਨੇ ਸੁਣਿਆ ਲੋਕਾਂ ਨੂੰ ਚਹੇਈਂ ਕਪੜੀਂ ਅੱਗ ਲਗ ਗਈ। ਪੰਜਾ ਸਾਹਿਬ ਜਿਥੇ ਬਾਬਾ ਨਾਨਕ ਨੇ ਆਪ ਮਰਦਾਨੇ ਦੀ ਪਿਆਸ ਬੁਝਾਈ ਸੀ, ਉਸ ਸ਼ਹਿਰ ਤੋਂ ਗੱਡੀ ਦੀ ਗੱਡੀ ਭਰੀ ਪਿਆਸਿਆਂ ਦੀ ਲੰਘ ਜਾਏ, ਭੁਖਿਆਂ ਦੀ ਲੰਘ ਜਾਏ, ਮਜ਼ਲੂਮਾਂ ਦੀ ਲੰਘ ਜਾਏ, ਇਹ ਕਿਵੇਂ ਹੋ ਸਕਦਾ ਸੀ, ਤੇ ਫੈਸਲਾ ਹੋਇਆ ਕਿ ਗੱਡੀ ਨੂੰ ਰੋਕਿਆ ਜਾਏਗਾ। ਸਟੇਸ਼ਨ ਮਾਸਟਰ ਨੂੰ ਅਰਜ਼ੀ ਪਾਈ ਗਈ, ਟੈਲੀਫੂਨਾਂ ਖੜਕੀਆਂ, ਤਾਰਾਂ ਗਈਆਂ, ਪਰ ਫਰੰਗੀ ਦਾ ਹੁਕਮ ਸੀ ਗੱਡੀ ਰਸਤੇ ਵਿਚ ਕਿਤੇ ਨਹੀਂ ਖੜੀ ਕੀਤੀ ਜਾਏਗੀ। ਤੇ ਗੱਡੀ ਵਿਚ ਆਜ਼ਾਦੀ ਦੇ ਪਰਵਾਨੇ, ਦੇਸ਼ ਭਗਤ ਹਿੰਦੀ ਭੁਖੇ ਸਨ, ਉਨ੍ਹਾਂ ਲਈ ਪਾਣੀ ਦਾ ਕੋਈ ਪ੍ਰਬੰਧ ਨਹੀਂ ਸੀ, ਉਨ੍ਹਾਂ ਲਈ ਰੋਟੀ ਦਾ ਕੋਈ ਇੰਤਜ਼ਾਮ ਨਹੀਂ ਸੀ। ਗੱਡੀ ਨੇ ਪੰਜਾ ਸਾਹਿਬ ਨਹੀਂ ਰੁਕਣਾ ਸੀ। ਪਰ ਪੰਜਾ ਸਹਿਬ ਦੇ ਲੋਕਾਂ ਦਾ ਫ਼ੈਸਲਾ ਇਹ ਅਟੱਲ ਸੀ ਕਿ ਗੱਡੀ ਨੂੰ ਜ਼ਰੂਰ ਰੋਕ ਲੈਣਾ ਹੈ। ਤੇ ਸ਼ਹਿਰ ਵਾਸੀਆਂ ਨੇ ਸਟੇਸ਼ਨ ਤੇ ਰੋਟੀਆਂ ਦੇ, ਖੀਰਾਂ ਦੇ, ਪੂੜਿਆਂ ਦੇ, ਦਾਲਾਂ ਦੇ ਢੇਰ ਲਾ ਦਿੱਤੇ।

ਪਰ ਗੱਡੀ ਤੇ ਇਕ ਹਨੇਰੀ ਦੀ ਤਰ੍ਹਾਂ ਆਵੇਗੀ ਤੇ ਇਕ ਤੂਫਾਨ ਦੀ ਤਰ੍ਹਾਂ ਨਿਕਲ ਜਾਵੇਗੀ। ਉਸ ਨੂੰ ਕਿਵੇਂ ਰੋਕਿਆ ਜਾਏ ?

ਤੇ ਮੇਰੀ ਮਾਂ ਦੀ ਸਹੇਲੀ ਨੇ ਸਾਨੂੰ ਦਸਿਆ, "ਓਸ ਥਾਂ ਪਟੜੀ ਤੇ ਪਹਿਲੇ ਉਹ ਲੇਟੇ, ਮੇਰੇ ਬੱਚਿਆਂ ਦੇ ਪਿਤਾ। ਫਿਰ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਹੋਰ ਸਾਥੀ ਲੇਟ ਗਏ। ਉਨ੍ਹਾਂ ਤੋਂ ਬਾਅਦ ਅਸੀਂ ਪਤਨੀਆਂ ਲੇਟੀਆਂ। ਫੇਰ ਸਾਡੇ ਬੱਚੇ... ਤੇ ਫੇਰ ਗੱਡੀ ਆਈ ਦੂਰੋਂ ਚੀਖਦੀ ਹੋਈ, ਚਿਚਲਾਂਦੀ ਹੋਈ, ਸੀਟੀਆਂ ਤੇ ਸੀਟੀਆਂ ਮਾਰਦੀ ਹੋਈ। ਅਜੇ ਦੂਰ ਹੀ ਸੀ ਕਿ ਮੱਠੀ ਪੈ ਗਈ। ਪਰ ਰੇਲ ਸੀ ਖਲੋਂਦਿਆਂ ਖਲੋਂਦਿਆਂ ਹੀ ਖਲੋਂਦੀ। ਮੈਂ ਵੇਖ ਰਹੀ ਸਾਂ ਕਿ ਪਹੀਏ ਉਨ੍ਹਾਂ ਦੀ ਛਾਤੀ ਤੇ ਚੜ੍ਹ ਗਏ। ਫੇਰ ਉਨ੍ਹਾਂ ਦੇ ਨਾਲ ਦੇ ਦੀ ਛਾਤੀ ਤੇ...... ਤੇ ਫੇਰ ਮੈਂ ਅੱਖਾਂ ਮੀਟ ਲਈਆਂ। ਮੈਂ ਅੱਖਾਂ ਖੋਲ੍ਹੀਆਂ ਤਾਂ ਮੇਰੇ ਸਿਰ ਉੱਤੇ ਗੱਡੀ ਖਲੋਤੀ ਸੀ।

ਮੇਰੇ ਨਾਲ ਧੜਕ ਰਹੀਆਂ ਛਾਤੀਆਂ ਵਿਚੋਂ 'ਧੰਨ ਨਿਰੰਕਾਰ' 'ਧੰਨ ਨਿਰੰਕਾਰ' ਦੀ ਆਵਾਜ਼ ਆ ਰਹੀ ਸੀ। ਤੇ ਫੇਰ ਮੇਰੇ ਵੇਖਦਿਆਂ ਵੇਖਦਿਆਂ ਗੱਡੀ ਮੁੜੀ। ਗੱਡੀ ਦੇ ਪਹੀਆਂ ਹੇਠ ਆਈਆਂ ਲਾਸ਼ਾਂ ਟੁਕੜੇ ਹੋ ਗਈਆਂ......"

ਮੈਂ ਆਪਣੇ ਅੱਖੀਂ ਲਹੂ ਦੀ ਵਗੀ ਹੋਈ ਨਦੀ ਨੂੰ ਵੇਖਿਆ। ਵਗਦੀ ਵਗਦੀ ਕਿਤਨੇ ਹੀ ਦੂਰ ਇਕ ਪੱਕੇ ਬਣੇ ਨਾਲੇ ਦੇ ਪੁਲ ਤਕ ਚਲੀ ਗਈ।

ਤੇ ਮੈਂ ਹੱਕਾ ਬੱਕਾ ਹੈਰਾਨ ਸਾਂ। ਮੈਥੋਂ ਇਕ ਬੋਲ ਨਾ ਬੋਲਿਆ ਗਿਆ। ਸਾਰਾ ਦਿਨ ਮੈਂ ਪਾਣੀ ਦਾ ਘੁਟ ਨਾ ਪੀ ਸਕਿਆ।

ਸ਼ਾਮੀਂ ਜਦੋਂ ਅਸੀਂ ਵਾਪਸ ਆ ਰਹੇ ਸਾਂ, ਰਸਤੇ ਵਿਚ ਮੇਰੀ ਮਾਂ ਨੇ ਮੇਰੀ ਛੋਟੀ ਭੈਣ ਨੂੰ ਪੰਜਾ ਸਾਹਿਬ ਦੀ ਸਾਖੀ ਸੁਨਾਉਣੀ ਸ਼ੁਰੂ ਕਰ ਦਿੱਤੀ। ਕਿਵੇਂ ਬਾਬਾ ਨਾਨਕ ਮਰਦ ਨੇ ਨਾਲ ਇਸ ਪਾਸੇ ਆਏ। ਕਿਵੇਂ ਮਰਦਾਨੇ ਨੂੰ ਪਿਆਸ ਲਗੀ। ਕਿਵੇਂ ਬਾਬੇ ਨੇ ਵਲੀ ਕੰਧਾਰੀ ਕੋਲ ਮਰਦਾਨੇ ਨੂੰ ਪਾਣੀ ਲਈ ਭੇਜਿਆ। ਕਿਵੇਂ ਵਲੀ ਕੰਧਾਰੀ ਨੇ ਤਿੰਨ ਵਾਰ ਮਰਦਾਨੇ ਨੂੰ ਨਿਰਾਸ ਵਾਪਸ ਕਰ ਦਿੱਤਾ। ਕਿਵੇਂ ਬਾਬੇ ਨਾਨਕ ਨੇ ਮਰਦਾਨੇ ਨੂੰ ਇਕ ਪੱਥਰ ਪੁਟਣ ਲਈ ਕਿਹਾ। ਕਿਵੇਂ ਹੇਠੋਂ ਪਾਣੀ ਦਾ ਚਸ਼ਮਾ ਫੁਟ ਪਿਆ ਤੇ ਵਲੀ ਕੰਧਾਰੀ ਦੇ ਖੂਹ ਦਾ ਸਾਰੇ ਦਾ ਸਾਰਾ ਪਾਣੀ ਹੇਠ ਖਿਚਿਆ ਹੋਇਆ ਆ ਗਿਆ। ਫਿਰ ਕਿਵੇਂ ਗੁਸੇ ਵਿਚ ਵਲੀ ਕੰਧਾਰੀ ਨੇ ਉਤੋਂ ਪਹਾੜੀ ਦਾ ਇਕ ਟੁਕੜਾ ਰੇੜ੍ਹਿਆ। ਕਿਵੇਂ ਮਰਦਾਨਾ ਘਬਰਾਇਆ, ਪਰ ਬਾਬੇ ਨਾਨਕ ਨੇ 'ਧੰਨ ਨਿਰੰਕਾਰ' ਕਹਿ ਕੇ ਆਪਣੇ ਹਥ ਨਾਲ ਪਹਾੜ ਦੇ ਟੁਕੜੇ ਨੂੰ ਠਲ੍ਹ ਲਿਆ।

"ਪਰ ਪਹਾੜ ਨੂੰ ਕਿਵੇਂ ਕੋਈ ਰੋਕ ਸਕਦਾ ਹੈ ?" ਮੇਰੀ ਛੋਟੀ ਭੈਣ ਨੇ ਸੁਣਦੇ ਸੁਣਦੇ ਝਟ ਮਾਂ ਨੂੰ ਟੋਕਿਆ।

"ਕਿਉਂ ਨਹੀਂ ਕੋਈ ਰੋਕ ਸਕਦਾ ?" ਮੈਂ ਵਿਚੋਂ ਬੋਲ ਪਿਆ, "ਹਨੇਰੀ ਵਾਂਗ ਉਡਦੀ ਹੋਈ ਟਰੇਨ ਨੂੰ ਜੇ ਰੋਕਿਆ ਜਾ ਸਕਦਾ ਹੈ ਤੇ ਪਹਾੜ ਦੇ ਟੁਕੜੇ ਨੂੰ ਕਿਉਂ ਨਹੀਂ ਕੋਈ ਰੋਕ ਸਕਦਾ ?

ਤੇ ਫਿਰ ਮੇਰੀਆਂ ਅੱਖਾਂ ਵਿਚ ਛਮ ਛਮ ਅੱਥਰੂ ਵਗਣ ਲਗ ਪਏ, 'ਕਰਨੀ ਵਾਲੇ' ਉਨ੍ਹਾਂ ਲਈ ਜਿਨ੍ਹਾਂ ਨੇ ਆਪਣੀ ਜਾਨ ਤੇ ਖੇਡ ਕੇ ਨਾ ਰੁਕਣ ਵਾਲੀ ਟਰੇਨ ਨੂੰ ਰੋਕ ਲਿਆ ਸੀ। ਤੇ ਆਪਣੇ ਭੁਖੇ ਭਾਣੇ ਦੇਸ ਵਾਸੀਆਂ ਨੂੰ ਰੋਟੀ ਖਵਾਈ ਸੀ, ਪਾਣੀ ਪਹੁੰਚਾਇਆ ਸੀ।

# ਸ਼ੇਰਨੀਆਂ

(ਕੁਲਵੰਤ ਸਿੰਘ ਵਿਰਕ)

ਹੋਰ ਬੱਚੇ ਤੇ ਸੌਂ ਗਏ ਸਨ ਪਰ ਸਭ ਤੋਂ ਛੋਟਾ ਅਜੇ ਜਾਗਦਾ ਸੀ, ਦਿਨੇ ਚੋਖਾ ਚਿਰ ਸੁੱਤਾ ਰਿਹਾ ਹੋਣ ਕਰਕੇ। ਮੇਰੀ ਵਹੁਟੀ ਉਸ ਦੇ ਨਾਲ ਲੰਮੀ ਪੈ ਕੇ ਉਸ ਨੂੰ ਸੁਆਣ ਦਾ ਚਾਰਾ ਕਰ ਰਹੀ ਸੀ। ਸਾਡੀ ਸਲਾਹ ਸੀ ਕਿ ਸੌਣ ਤੋਂ ਪਹਿਲਾਂ ਕੁਝ ਚਿਰ ਸੈਰ ਕਰ ਆਈਏ। ਪਰ ਕਾਕੇ ਦੇ ਸੌਣ ਤੀਕ ਕਿਸ ਤਰ੍ਹਾਂ ਜਾ ਸਕਦੇ ਸਾਂ ? ਨਾਲ ਵੀ ਉਸ ਨੂੰ ਚੁਕਣਾ ਔਖਾ ਸੀ। ਇਸ ਲਈ ਮੈਂ ਪਹਿਲਾਂ ਇਕੱਲੇ ਹੀ ਜਾਣ ਦਾ ਫ਼ੈਸਲਾ ਕੀਤਾ। ਮੇਰੀ ਵਹੁਟੀ ਮਗਰੋਂ ਆ ਕੇ ਮੇਰੇ ਨਾਲ ਰਲ ਸਕਦੀ ਸੀ।

"ਚੰਗਾ, ਮੈਂ ਚਲਦਾ ਵਾਂ" ਮੈਂ ਮੰਜੀ ਤੋਂ ਉਠਦੇ ਹੋਏ ਕਿਹਾ, "ਜਦੋਂ ਸੌਂ ਗਿਆ ਤਾਂ ਵਡੀ ਪਾਰਕ ਵਿਚ ਆ ਜਾਵੀਂ, ਮੈਂ ਉਥੇ ਹੀ ਹੋਵਾਂਗਾ।"

"ਬੱਸ ਮੈਂ ਹੁਣੇ ਇਸ ਨੂੰ ਸਵਾ ਕੇ ਆ ਜਾਨੀ ਆਂ। ਗੱਲਾਂ ਕਰਦਿਆਂ ਕੋਲ ਨਹੀਂ ਸੌਂਦਾ ; ਜ਼ਰਾ ਕੁ ਆਪ ਝੂਠੀ ਮੂਠੀ ਦੀਆਂ ਅੱਖਾਂ ਮੀਟੀਏ ਤਾਂ ਝਟ ਸੌਂ ਜਾਂਦਾ ਏ।" ਮੇਰੀ ਵਹੁਟੀ ਨੇ ਮੈਨੂੰ ਤੇ ਆਪਣੇ ਆਪ ਨੂੰ ਤਸੱਲੀ ਦਿੱਤੀ। ਮੈਂ ਇਕੱਲਾ ਬਾਹਰ ਟੁਰ ਪਿਆ।

ਸੜਕ ਦੇ ਦੋਹੀਂ ਪਾਸੀਂ ਮਕਾਨਾਂ ਵਿਚ ਬੱਤੀਆਂ ਅਜੇ ਜਗ ਰਹੀਆਂ ਸਨ। ਲੋਕੀ ਸੁਤੇ ਤੇ ਨਹੀਂ ਸਨ ਪਰ ਸੌਣ ਵਾਲੇ ਹੀ ਜਾਪਦੇ ਸਨ। ਮੋੜ ਦੇ ਨਾਲ ਦੇ ਘਰ ਵਿਚ ਪਤਲੇ ਪਰਦਿਆਂ ਪਿੱਛੇ ਕੋਈ ਕਪੜੇ ਬਦਲਦਾ ਇਸ ਤਰ੍ਹਾਂ ਲਗਦਾ ਸੀ ਜਿਵੇਂ ਪਰਛਾਵਿਆਂ ਦਾ ਨਾਟਕ ਹੋ ਰਿਹਾ ਹੋਵੇ। ਉਸ ਦੇ ਨਾਲ ਦੇ ਘਰ ਵਿਚ ਵੀ ਇਕ ਜੋੜਾ ਆਪਣੇ ਕਮਰੇ ਦੀਆਂ ਮਧਮ ਨੀਲੀਆਂ ਬੱਤੀਆਂ ਹੇਠ ਸੌਣ ਦੀਆਂ

ਤਿਆਰੀਆਂ ਕਰ ਰਿਹਾ ਸੀ। ਮੈਨੂੰ ਕੁਝ ਸੁਆਦ ਜਿਹਾ ਆ ਰਿਹਾ ਸੀ ਜਿਹੜਾ ਇਸ ਖ਼ਿਆਲ ਤੇ ਆਉਂਦਾ ਹੈ ਕਿ ਲੋਕੀਂ ਅੰਦਰੀਂ ਵੜੇ ਸੌਣ ਦੀਆਂ ਤਿਆਰੀਆਂ ਕਰ ਰਹੇ ਹਨ ਤੇ ਤੁਸੀਂ ਬਾਹਰ ਫਿਰ ਰਹੇ ਹੋ। ਤੁਸੀਂ ਲੋਕਾਂ ਨੂੰ ਵੇਖ ਰਹੇ ਹੋ ਪਰ ਉਹਨਾਂ ਨੂੰ ਪਤਾ ਨਹੀਂ ਕਿ ਤੁਸੀਂ ਉਹਨਾਂ ਨੂੰ ਵੇਖ ਰਹੇ ਹੋ।

ਪਾਰਕ ਬਹੁਤ ਵਡੀ ਸੀ। ਹੇਠਾਂ ਸਾਫ਼ ਪੱਧਰੀ ਜ਼ਮੀਨ ਤੇ ਘਾਹ ਉਗਾਇਆ ਹੋਇਆ ਸੀ ਤੇ ਦੁਵਾਲੇ ਤਾਰ ਲਗੀ ਹੋਈ ਸੀ। ਲੰਘਣ ਆਉਣ ਲਈ ਵਿਚ ਵਿਚ ਕਿਤੇ ਖੱਪੇ ਛਡੇ ਹੋਏ ਸਨ। ਇਕ ਪਾਸੇ ਸੜਕ ਲੰਘਦੀ ਸੀ ਜਿਸ ਤੋਂ ਜਗ ਰਹੀਆਂ ਬੱਤੀਆਂ ਪਾਰਕ ਵਿਚ ਚਾਨਣ ਸੁਟਦੀਆਂ ਸਨ। ਇਸ ਤਰ੍ਹਾਂ ਪਾਰਕ ਵਿਚ ਏਨਾ ਕੁ ਚਾਨਣ ਸੀ ਜਿੰਨਾ ਅੱਠਾਂ ਕੁ ਦਿਨਾਂ ਦੇ ਚੰਨ ਦਾ ਹੁੰਦਾ ਏ। ਪਰ ਇਹ ਚਾਨਣ ਇਕ ਥਰ ਨਹੀਂ ਸੀ। ਸੜਕ ਦੇ ਕੰਢੇ ਉਤਲੇ ਦਰਖ਼ਤਾਂ ਦੇ ਲੰਮੇ ਲੰਮੇ ਪਰਛਾਵੇਂ ਪਾਰਕ ਵਿਚ ਡਿਗਦੇ ਸਨ ਤੇ ਕਈ ਥਾਵਾਂ ਤੇ ਅਨ੍ਹੇਰਾ ਕਰ ਰਹੇ ਸਨ। ਰਾਤ ਚਾਨਣੀ ਨਹੀਂ ਸੀ। ਅਨ੍ਹੇਰੀ ਰਾਤ ਨੇ ਜਿਹੜੀ ਤਾਰਿਆਂ ਦੀ ਮਤਰੇਈ ਮਾਂ ਦਸੀ ਜਾਂਦੀ ਹੈ, ਸਾਰੇ ਤਾਰਿਆਂ ਨੂੰ ਬਾਹਰ ਕਢਿਆ ਹੋਇਆ ਸੀ, ਭਾਵੇਂ ਕਿਸੇ ਨੂੰ ਨਜ਼ਰ ਹੀ ਲਗ ਜਾਵੇ।

ਕਵਾਰਿਆਂ ਦਾ ਰਾਹ ਪਾਰਕ ਦੇ ਲੰਮੇ ਪਾਸੇ ਦੇ ਉਤੇ ਦੀ ਲੰਘਦਾ ਸੀ।

ਪਾਰਕ ਦੁਵਾਲੇ ਦੀ ਤਾਰ ਵਿਚਲੇ ਰਾਹਾਂ ਦਾ ਮੈਨੂੰ ਪਤਾ ਸੀ ਪਰ ਏਸ ਵੇਲੇ ਰਾਹੇ ਰਾਹ ਲੰਘਣ ਦੀ ਥਾਂ ਮੇਰਾ ਤਾਰ ਟੱਪ ਕੇ ਹੀ ਜਾਣ ਨੂੰ ਜੀ ਕੀਤਾ। ਅਨ੍ਹੇਰੇ ਤੇ ਕੁਵੇਲਾ ਹੋਣ ਕਰਕੇ ਮਨ ਪੁਠੇ ਕੰਮਾਂ ਵਲ ਜਾਂਦਾ ਸੀ।

ਤਾਰ ਲੰਘ ਕੇ ਇਕ ਸਿਰਿਉਂ ਮੈਂ ਦੂਜੇ ਸਿਰੇ ਨੂੰ ਟੁਰ ਪਿਆ। ਪਾਰਕ ਵਿਚ ਇਸ ਵੇਲੇ ਮੇਰੇ ਬਿਨਾਂ ਹੋਰ ਕੋਈ ਨਹੀਂ ਸੀ।

ਦੂਜੇ ਸਿਰੇ ਅਪੜ ਕੇ ਜਦ ਮੈਂ ਪਿਛਾਂ ਨੂੰ ਮੁੜਿਆ ਤਾਂ ਅਗਲੇ ਸਿਰੇ ਕੋਲ ਇਕ ਦਰਖ਼ਤ ਦੇ ਪਰਛਾਵੇਂ ਹੇਠ ਕੁਝ ਹੋਰ ਆਦਮੀ ਆ ਖਲੋਤੇ ਜਾਪਦੇ ਸਨ। ਕੁਝ ਨੇੜੇ ਆ ਕੇ ਮੈਨੂੰ ਦਿਸਿਆ ਕਿ ਉਹ ਦੋ ਸਨ ਤੇ ਉਹਨਾਂ ਕੋਲ ਸਾਈਕਲ ਵੀ ਸਨ। ਮੈਂ ਆਪਣੀ ਸੇਧੇ ਟੁਰੀ ਗਿਆ ਤੇ ਇਸ ਤਰ੍ਹਾਂ ਉਹਨਾਂ ਦੇ ਹੋਰ ਨੇੜੇ ਹੁੰਦਾ ਗਿਆ। ਹੈਂ, ਇਹ ਤੇ ਕੁੜੀਆਂ ਸਨ, ਦੁੱਪਟੇ ਹੇਠਾਂ ਲਮਕ ਰਹੇ ਸਨ।

ਇਹ ਇਸ ਵੇਲੇ ਸਾਈਕਲ ਲੈ ਕੇ ਖੜੀਆਂ ਏਥੇ ਕੀ ਕਰ ਰਹੀਆਂ ਨੇ? ਕਿਧਰੇ ਜਾਣਾ ਹੋਣੈ।

ਪਰ ਇਸ ਵੇਲੇ ਜਦੋਂ ਮਾਡਲ ਟਾਊਨ ਦੇ ਸ਼ੁਕੀਨ ਤੇ ਬਹੁਤੀ ਦੇਰ ਤਕ

ਜਾਗਣ ਵਾਲੇ ਲੋਕ ਵੀ ਸੌਣ ਨੂੰ ਫਿਰਦੇ ਨੇ, ਇਹਨਾਂ ਕਿਥੇ ਜਾਣੈਂ ?

ਕੋਈ ਖ਼ਰਾਬ ਥਾਂ ਈ ਹੋਣੀ ਏ । ਏਥੇ ਕਿਸੇ ਦੀ ਉਡੀਕ ਕਰ ਰਹੀਆਂ ਹੋਣਗੀਆਂ ਤੇ ਫਿਰ ਉਸ ਦੇ ਨਾਲ ਕਿਧਰੇ ਜਾਣਗੀਆਂ ।

ਅਪਣਾ ਸਾਈਕਲ ਲੈ ਕੇ ਮੈਂ ਚੋਰੀ ਚੋਰੀ ਇਹਨਾਂ ਕੁੜੀਆਂ ਦੇ ਪਿਛੇ ਨਾ ਲਗ ਜਾਵਾਂ ? ਹੇਠਲੀ ਦੁਨੀਆਂ ਦੀ ਕੋਈ ਝਾਕੀ ਵੇਖਣ ਨੂੰ ਮਿਲੇਗੀ ।

ਪਰ ਫਿਰ ਮੈਂ ਸੋਚਿਆ ਐਵੇਂ ਲੱਤਾਂ ਮਾਰਨ ਦਾ ਕੀ ਫ਼ਾਇਦਾ ? ਇਹ ਜਾ ਕੇ ਕਿਸੇ ਦੇ ਘਰ ਜਾਂ ਹੋਟਲ ਵਿਚ ਵੜ ਜਾਣਗੀਆਂ ਤੇ ਮੈਂ ਬਾਹਰ ਖਲੋਤਾ ਰਹਿ ਜਾਵਾਂਗਾ । ਉਹ ਘਰ ਕਿਸੇ ਦਾ ਵੀ ਹੋ ਸਕਦਾ ਏ, ਮੈਂ ਕੀ ਕਰ ਸਕਦਾ ਹਾਂ ?

ਹੁਣ ਫਿਰ ਮੈਂ ਪਾਰਕ ਦੇ ਦੂਜੇ ਪਾਸੇ ਜਾ ਰਿਹਾ ਸਾਂ, ਕੁੜੀਆਂ ਤੋਂ ਦੂਰ ਵਾਲੇ ਪਾਸੇ । ਥੋੜ੍ਹੀ ਜਿਹੀ ਧੌਣ ਭਵਾ ਕੇ ਮੈਂ ਪਿਛਾਂ ਵੇਖਿਆ । ਕੁੜੀਆਂ ਉਥੇ ਹੀ ਖਲੋਤੀਆਂ ਸਨ ।

ਕੁਝ ਪੈਰ ਅਗੇ ਜਾ ਕੇ ਮੈਂ ਫਿਰ ਵੇਖਿਆ, ਕੁੜੀਆਂ ਅਜੇ ਵੀ ਉਥੇ ਹੀ ਖੜੀਆਂ ਸਨ । ਜਦੋਂ ਮੈਂ ਸਿਰੇ ਤੇ ਅਪੜ ਕੇ ਪਿਛਾਂ ਮੁੜਿਆ ਤਾਂ ਵੀ ਕੁੜੀਆਂ ਉਥੇ ਹੀ ਖਲੋਤੀਆਂ ਸਨ ।

ਵੇਖਣ ਨੂੰ ਤੇ ਅਸੀਂ ਦੋਵੇਂ ਧਿਰਾਂ ਆਪੋ ਆਪਣੇ ਕੰਮ ਲੱਗੀਆਂ ਹੋਈਆਂ ਸਾਂ, ਮੈਂ ਸੈਰ ਵਿਚ ਤੇ ਉਹ ਉਡੀਕ ਵਿਚ । ਪਰ ਮੇਰੀ ਸੈਰ ਦਾ ਭਾਵ ਉਹਨਾਂ ਦੀ ਉਡੀਕ ਦਾ ਅੰਤ ਵੇਖਣਾ ਤੇ ਉਹ ਸ਼ਾਇਦ ਮੇਰੀ ਸੈਰ ਦਾ ਅੰਤ ਉਡੀਕ ਰਹੀਆਂ ਸਨ । ਅਜੀਬ ਨਾਟਕ ਹੋ ਰਿਹਾ ਸੀ ।

ਹੁਣ ਮੈਂ ਦੂਜੀ ਵਾਰ ਉਹਨਾਂ ਵਲ ਨੂੰ ਟੁਰਿਆ ਆ ਰਿਹਾ ਸਾਂ । ਕੁਝ ਨੇੜੇ ਆ ਕੇ ਮੈਨੂੰ ਲਗਾ ਕਿ ਉਹ ਗੱਲਾਂ ਕਰ ਰਹੀਆਂ ਨੇ । ਜਦੋਂ ਮੈਂ ਹੋਰ ਨੇੜੇ ਆਇਆ ਤਾਂ ਉਹ ਗੱਲਾਂ ਕਰਨੋਂ ਵੀ ਹਟ ਗਈਆਂ ।

"ਇਹਨਾਂ ਮੇਰੇ ਪੱਲੇ ਕੁਝ ਨਹੀਂ ਪਾਣਾ, ਭਾਵੇਂ ਮੈਂ ਕਿੰਨਾ ਚਿਰ ਏਥੇ ਫਿਰਦਾ ਰਵ੍ਹਾਂ ।" ਇਹ ਸੋਚ ਕੇ ਮੈਂ ਪਾਰਕ ਵਿਚੋਂ ਨਿਕਲ ਕੇ ਘਰ ਨੂੰ ਟੁਰ ਪਿਆ । ਥੋੜ੍ਹੀ ਦੂਰ ਜਾ ਕੇ ਜਦ ਪੱਕੀ ਸੜਕ ਦਾ ਮੋੜ ਮੁੜਿਆ ਤਾਂ ਅਗੋਂ ਮੇਰੀ ਵਹੁਟੀ ਆ ਰਹੀ ਸੀ ।

"ਕਾਕੇ ਨੇ ਬੜਾ ਚਿਰ ਲਾ ਦਿੱਤਾ ਸੌਂਦਿਆਂ । ਏਸ ਲਈ ਮੈਨੂੰ ਦੇਰ ਲਗੀ ਏ । ਆਓ ਇਕ ਚੱਕਰ ਹੋਰ ਲਾ ਆਵੀਏ ਪਾਰਕ ਦਾ", ਉਸ ਮੰਗ

ਕੀਤੀ।

ਅਸੀਂ ਫਿਰ ਪਿਛਾਂ ਟੁਰ ਪਏ।

ਜਦੋਂ ਅਸੀਂ ਉਹ ਮੋੜ ਮੁੜੇ ਤਾਂ ਪਾਰਕ ਵਿਚ ਦੋ ਸਾਈਕਲਾਂ ਪਰ੍ਹਾਂ ਨੂੰ ਜਾ ਰਹੀਆਂ ਸਨ। "ਉਡੀਕ ਉਡੀਕ ਕੇ ਉਹ ਕੁੜੀਆਂ ਆਪੇ ਹੀ ਟੁਰ ਚਲੀਆਂ ਨੇ" ਮੈਂ ਸੋਚਿਆ।

ਅਜੇ ਅਸੀਂ ਬਾਹਰ ਸੜਕ ਤੇ ਹੀ ਸਾਂ ਕਿ ਉਹ ਸਾਈਕਲ ਪਿਛਾਂ ਨੂੰ ਘੁੰਮ ਪਏ। ਪਾਰਕ ਦੇ ਇਸ ਸਿਰੇ ਦੇ ਨੇੜੇ ਆ ਕੇ ਉਹ ਦੋਵੇਂ ਸਾਈਕਲ ਫਿਰ ਵਾਪਸ ਹੋ ਗਏ। ਇਹ ਕੁੜੀਆਂ ਤੇ ਖਬਰੇ ਸਾਈਕਲ ਦੀ ਜਾਚ ਸਿਖ ਰਹੀਆਂ ਸਨ।

ਮੇਰੀ ਵਹੁਟੀ ਵੀ ਮੇਰੇ ਵਾਂਗ ਸਾਈਕਲਾਂ ਵਲ ਵੀ ਵੇਖ ਰਹੀ ਸੀ। ਕਹਿਣ ਲੱਗੀ, "ਪਤਾ ਨਹੀਂ ਇਹ ਕਿਹੜੀਆਂ ਨੇ, ਸਾਈਕਲ ਸਿਖਦੀਆਂ।" ਮਾਡਲ ਟਾਊਨ ਦੀਆਂ ਢੇਰ ਕੁੜੀਆਂ ਨੂੰ ਉਹ ਜਾਣਦੀ ਸੀ।

ਜਦੋਂ ਅਸੀਂ ਪਾਰਕ ਵਿਚ ਵੜੇ ਤਾਂ ਕੁੜੀਆਂ ਸਾਈਕਲਾਂ ਤੋਂ ਉਤਰ ਗਈਆਂ ਤੇ ਪਹਿਲਾਂ ਵਾਂਗ ਉਸੇ ਦਰਖ਼ਤ ਦੀ ਛਾਵੇਂ ਖਲੋ ਗਈਆਂ।

ਮੇਰੀ ਵਹੁਟੀ ਉਹਨਾਂ ਕੁੜੀਆਂ ਨੂੰ ਪਛਾਨਣਾ ਚਾਹੁੰਦੀ ਸੀ। ਅਸੀਂ ਟਹਿਲਦੇ ਟਹਿਲਦੇ ਉਹਨਾਂ ਦੇ ਨੇੜੇ ਹੁੰਦੇ ਗਏ। ਜ਼ਨਾਨੀ ਨਾਲ ਹੋਣ ਕਰਕੇ ਮੈਨੂੰ ਹੁਣ ਉਹਨਾਂ ਦੇ ਨੇੜੇ ਜਾਂਦਿਆਂ ਕੋਈ ਡਰ ਨਹੀਂ ਸੀ।

"ਨੀ ਉਤਰ ਕਿਉਂ ਗਈਆਂ ਓ। ਅਸੀਂ ਤੁਹਾਨੂੰ ਨਜ਼ਰ ਤੇ ਨਹੀਂ ਲਾ ਦੇਂਦੇ", ਉਸ ਨੇ ਉਹਨਾਂ ਨੂੰ ਪਛਾਣ ਕੇ ਕਿਹਾ। "ਇਹ ਤੇ ਸਰੋਜ ਤੇ ਵੀਨਾ ਨੇ", ਉਸ ਉਹਨਾਂ ਵਲ ਹੱਥ ਕਰ ਕ ਮੈਨੂੰ ਦਸਿਆ ਤੇ ਫਿਰ ਉਹਨਾਂ ਨੂੰ ਕਿਹਾ: "ਚਲਾਓ ਚਲਾਓ, ਜ਼ਰਾ ਅਸੀਂ ਵੀ ਵੇਖੀਏ।"

"ਥੱਕ ਗਈਆਂ ਵਾਂ, ਜ਼ਰਾ ਸਾਹ ਲੈ ਕੇ ਚਲਾਵਾਂਗੀਆਂ।" ਜਿਹੜੀ ਉਹਨਾਂ ਵਿਚੋਂ ਸਰੋਜ ਸੀ, ਉਸ ਨੇ ਬਹਾਨਾ ਬਣਾਇਆ। ਇਹ ਆਪਣੇ ਆਪ ਨੂੰ ਮੇਰੀ ਵਹੁਟੀ ਦੇ ਬਹੁਤਾ ਨੇੜੇ ਸਮਝਦੀ ਜਾਪਦੀ ਸੀ।

"ਕਦੋਂ ਕੁ ਦੀਆਂ ਚਲਾਂਦੀਆਂ ਪਈਆਂ ਓ?" ਮੇਰੀ ਵਹੁਟੀ ਨੇ ਉਹਨਾਂ ਦੇ ਥੱਕ ਜਾਣ ਤੋਂ ਪੁਛਿਆ।

"ਨਹੀਂ ਭੈਣ ਜੀ, ਅਜੇ ਤੇ ਅਸਾਂ ਦੋ ਤਿੰਨ ਚੱਕਰ ਹੀ ਲਾਏ ਨੇ, ਉਂਜ ਸਾਨੂੰ ਸੰਗ ਆਉਂਦੀ ਏ" ਵੀਨਾ ਨੇ ਕਿਹਾ।

ਸੀ ਕਿ ਮੈਂ ਉਥੇਂ ਹੀ ਫਿਰਦਾ ਗਿਆ ਸਾਂ । ਤੇ ਇਸ ਲਈ ਠੀਕ ਠੀਕ ਦਸ ਦਿੱਤਾ ।

"ਸੰਗ ਕਰ ਕੇ ਹੀ ਏਸੇ ਵੇਲੇ ਆਉਂਦੀਆਂ ਓ ?"

"ਹੋਰ ਕੀ ਕਰੀਏ, ਪਾਰਕ ਵਿਹਲੀ ਹੀ ਇਸ ਵੇਲੇ ਹੁੰਦੀ ਏ," ਤਿਖੇ ਜਵਾਬ ਦੇਣ ਲਈ ਗੱਲ ਫਿਰ ਸਰੋਜ ਨੇ ਫੜ ਲਈ ਸੀ ।

"ਤੇ ਏਨਾ ਤੁਹਾਨੂੰ ਕੀ ਚਾਅ ਚੜ੍ਹਿਆ ਏ ਸਾਈਕਲ ਦਾ, ਅੱਧੀ ਰਾਤੀਂ ਲੁਕ ਲੁਕ ਕੇ ਸਿਖਦੀਆਂ ਫਿਰਦੀਆਂ ਓ ?"

"ਨਹੀਂ ਚਾਅ ਕਾਹਦਾ ਏ, ਬਸ ਲੋੜ ਏ ।'

"ਲੋੜ ਕੀ ? ਹੁਣ ਸਾਈਕਲਾਂ ਤੇ ਪੜ੍ਹਾਣ ਜਾਓ ਕਰੋਗੀਆਂ ?"

"ਹਾਂ", ਵੇਖੋ ਭੈਣ ਜੀ, ਵੀਨਾ ਫਿਰ ਸਮਝਾਣ ਲਗੀ, "ਪਹਿਲਾਂ ਏਥੋਂ ਟੁਰ ਕੇ ਅੱਡੇ ਤੇ ਜਾਓ ! ਫਿਰ ਬਸ ਤੋਂ ਉਤਰ ਕੇ ਟੁਰ ਕੇ ਪਿੰਡ ਅਪੜੋ । ਸੜਕ ਤੋਂ ਮੀਲ ਮੀਲ ਦੂਰ ਪਿੰਡ ਨੇ, ਜਿਥੇ ਅਸੀਂ ਪੜ੍ਹਾਨੀਆਂ ਵਾਂ । ਇਹਦਾ ਤੇ ਕੋਈ ਦੋ ਪੈਰ ਘੱਟ ਹੋਵੇਗਾ, ਪਰ ਮੇਰਾ ਤਾਂ ਪੂਰਾ ਮੀਲ ਏ । ਸਾਰਾ ਪੈਂਡਾ ਉਜਾੜ ਬੀਆਬਾਨ, ਦਸੋ, ਭੈਣ ਜੀ, ਭਲਾ ਸਾਡਾ ਉਥੇ ਕੌਣ ਏ । ਸੱਚੀਂ ਐਨਾ ਡਰ ਆਉਂਦਾ ਏ । ਪਤਾ ਨਹੀਂ ਪਿੰਡ ਅਪੜ ਕਿਵੇਂ ਜਾਨੀਆਂ ਵਾਂ ।"

"ਹਾਂ, ਡਰ ਤੇ ਬਹੁਤ ਹੀ ਆਉਂਦਾ ਹੋਣਾ ਏ"" ਮੇਰੀ ਵਹੁਟੀ ਨੇ ਬਗਾਨੇ ਪਿੰਡ ਦੀਆਂ ਜੂਹਾਂ ਵਿਚ ਜਵਾਨ ਕੁੜੀਆਂ ਇਕੱਲੀਆਂ ਫਿਰਦੀਆਂ ਦਾ ਨਕਸ਼ਾ ਅੱਖਾਂ ਅਗੇ ਲਿਆ ਕੇ ਕਿਹਾ ।

"ਭੈਣ ਜੀ, ਡੰਡੀ ਦੇ ਨਾਲ ਕਦੀ ਕਪਾਹ, ਕਦੀ ਮਕਈ, ਕਦੀ ਕਮਾਦ, ਕਦੀ ਬਾਜਰਾ, ਜਿੰਨਾ ਚਿਰ ਪੈਲੀ ਮੁਕ ਨਾ ਜਾਏ, ਉਤਲਾ ਸਾਹ ਉਤਾਂਹ ਨੂੰ ਹੇਠਲਾ ਹੇਠਾਂ ਹੀ ਰਹਿੰਦਾ ਏ । ਹੁਣ ਕਈ ਹੋਰ ਕੁੜੀਆਂ ਨੇ ਸਾਈਕਲ ਲਏ ਨੇ । ਆਂਹਦੀਆਂ ਨੇ ਸਾਈਕਲ ਤੇ ਡਰ ਘਟ ਆਉਂਦਾ ਏ, ਨਾਲੇ ਟੁਰਨ ਤੋਂ ਬਚ ਜਾਈਦਾ ਏ । ਬੱਸ ਸਾਈਕਲ ਚਲਾਂਦੇ ਚਲਾਂਦੇ ਝਟ ਬੰਦੇ ਦੇ ਕੋਲੋਂ ਲੰਘ ਜਾਓ ।"

"ਪਈ ਬੜਾ ਔਖਾ ਕੰਮ ਏ, ਸਾਈਕਲ ਨਾਲ ਵੀ । ਤੁਸੀਂ ਤੇ ਸ਼ੇਰਨੀਆਂ ਓ । ਖੌਰੇ ਕਿੱਡਾ ਕੁ ਦਿਲ ਏ, ਤੁਹਾਡਾ, ਲਿਆ, ਖਾਂ ਭਲਾ ਵੇਖਾਂ" ਤੇ ਦਿਲ ਵੇਖਣ ਦੇ ਬਹਾਨੇ ਮੇਰੀ ਵਹੁਟੀ ਨੇ ਸਰੋਜ ਨੂੰ ਉਸ ਦੀ ਬਹਾਦਰੀ ਦੀ ਸ਼ਲਾਘਾ ਵਿਚ [illegible] ਲਿਆ । ਸ਼ਲਾਘਾ ਦੇ ਨਾਲ ਇਹ ਵਿਦਾਇਗੀ

ਵੀ ਸੀ।

ਅਸੀਂ ਸਾਰੇ ਉਠ ਖਲੋਤੇ।

ਜਦੋਂ ਉਹਨਾਂ ਤੋਂ ਵਖ ਹੋ ਕੇ ਅਸੀਂ ਬਾਹਰ ਸੜਕ ਤੇ ਆਏ ਤਾਂ ਮੇਰੀ ਵਹੁਟੀ ਨੇ ਕਿਹਾ, "ਇਹ ਦੋਵੇਂ ਮਾਸਟਰਾਣੀਆਂ ਨੇ। ਇਥੇ ਸ਼ਹਿਰ ਵਿਚ ਕਿਸੇ ਸਕੂਲੇ ਜਗ੍ਹਾ ਨਹੀਂ ਮਿਲੀ। ਪਿੰਡਾਂ ਵਿਚ ਨੌਕਰੀਆਂ ਮਿਲ ਜਾਂਦੀਆਂ ਨੇ। ਹੁਣ ਉਥੇ ਪੜ੍ਹਾਣ ਜਾਂਦੀਆਂ ਨੇ। ਬੜੀਆਂ ਬਹਾਦਰ ਨੇ ਇਹ ਕੁੜੀਆਂ ਮੈਨੂੰ ਤੇ ਸ਼ਹਿਰੋਂ ਬਾਹਰ ਪੱਕੀ ਸੜਕ ਤੇ ਵੀ ਡਰ ਲਗੇ।" ਉਸ ਨੇ ਫਿਰ ਸ਼ਲਾਘਾ ਕੀਤੀ।

ਉਸ ਦੀ ਇਸ ਸ਼ਲਾਘਾ ਸਾਹਮਣੇ ਮੇਰੀ ਸ਼ਰਮਿੰਦਗੀ ਹੋਰ ਵਧ ਗਈ। ਆਪਣੇ ਆਪ ਨੂੰ ਹੌਲਾ ਕਰਨ ਲਈ ਮੈਂ ਕਿਹਾ :

"ਅੱਗੇ ਜਦੋਂ ਮੈਂ ਆਇਆ ਤਾਂ ਇਹ ਇਸੇ ਤਰ੍ਹਾਂ ਦਰਖਤ ਹੇਠ ਲੁਕ ਕੇ ਖਲੋਤੀਆਂ ਸਨ। ਮੈਂ ਤੇ ਕੁਝ ਹੋਰ ਹੀ ਸਮਝਿਆ। ਚੰਗਾ ਹੋਇਆ ਅਸੀਂ ਫਿਰ ਆ ਗਏ, ਨਹੀਂ ਤੇ ਮੈਂ ਤੇ ਅਨ੍ਹੇਰਿਆਂ ਵਿਚ ਖਲੋਤੀਆਂ ਸਾਈਕਲਾਂ ਨੂੰ ਕਿਸੇ ਮਜ਼ੇਦਾਰ ਸ਼ਰਾਰਤ ਦਾ ਮੁਢ ਹੀ ਸਮਝਿਆ ਸੀ।"

"ਕੰਮ ਕਰਨ ਵਾਲੀਆਂ ਕੁੜੀਆਂ ਤੇ ਬੜੀਆਂ ਤੁਹਮਤਾਂ ਲਗਦੀਆਂ ਨੇ," ਮੇਰੀ ਵਹੁਟੀ ਨੇ ਖਿਝ ਕੇ ਕਿਹਾ। ਹਰ ਇਕ ਨੂੰ ਭੁਲੇਖਾ ਪੈ ਜਾਂਦਾ ਏ। ਮੈਂ ਤੁਹਾਨੂੰ ਇਕ ਬੜੀ ਸਵਾਦਲੀ ਗਲ ਦਸਨੀ ਆਂ।

"ਇਕ ਵਾਰੀ ਮੈਂ ਤੇ ਮੇਰੀ ਭੈਣ ਫ਼ੀਰੋਜ਼ਪੁਰ ਆਪਣੀ ਕੋਠੀ ਅਗੇ ਸਵੇਰੇ ਘੁਸਮੁਸੇ ਜਿਹੇ ਫਿਰ ਰਹੀਆਂ ਸਾਂ। ਸਾਹਮਣਿਓਂ ਕਾਹਲੀ ਟੁਰਦੀ ਇਕ ਕੁੜੀ ਆਈ। ਕਦੀ ਉਹ ਦੋ ਕੁ ਪੈਰ ਭੱਜ ਵੀ ਲੈਂਦੀ ਤੇ ਫਿਰ ਕਾਹਲੀ ਕਾਹਲੀ ਟੁਰਨ ਲਗ ਜਾਂਦੀ।

"ਜਦੋਂ ਸਾਡੇ ਨੇੜੇ ਆਈ ਤਾਂ ਉਹਦਾ ਮੂੰਹ ਦਿਸਿਆ ਤਾਂ ਘਬਰਾਈ ਹੋਈ ਵੀ ਡਾਢੀ ਜਾਪੀ। ਅਸੀਂ ਬੜੀਆਂ ਹੈਰਾਨ ਹੋਈਆਂ। ਸੈਰ ਕਰਨ ਵਾਲੀਆਂ ਤੇ ਇਸ ਤਰ੍ਹਾਂ ਨਹੀਂ ਭਜਦੀਆਂ, ਨਾ ਹੀ ਓਧਰ ਸਟੇਸ਼ਨ ਜਾਂ ਮੋਟਰਾਂ ਦਾ ਕੋਈ ਅੱਡਾ ਸੀ। ਅਸਾਂ ਸਮਝਿਆ ਕਿ ਇਹਨੂੰ ਰਾਤ ਕਿਧਰੇ ਸੁਤਿਆਂ ਸੁਤਿਆਂ ਦੇਰ ਹੋ ਗਈ ਏ ਹੁਣ ਭਜੀ ਜਾ ਰਹੀ ਹੈ ਕਿ ਘਰਦਿਆਂ ਦੇ ਜਾਗਣ ਤੋਂ ਪਹਿਲਾਂ ਪਹਿਲਾਂ ਘਰ ਜਾ ਵੜਾਂ।

ਭਲਾ ਕਿਥੇ ਜਾਂਦੀ ਏ, ਇਹ ਜਾਣਨ ਲਈ ਅਸੀਂ ਵੀ ਉਹਦੇ ਪਿਛੇ ਟੁਰ ਪਈਆਂ।

ਉਹ ਅਗੇ ਅਗੇ ਤੇ ਅਸੀਂ ਮਗਰ ਮਗਰ। ਉਹ ਟੈਲੀਫ਼ੋਨ ਐਕਸਚੇਂਜ ਨੂੰ ਮੁੜ ਪਈ। ਉਥੇ ਉਹ ਓਪਰੇਟਰ ਸੀ। ਉਸ ਨੂੰ ਕੇਵਲ ਡੀਊਟੀ ਤੋਂ ਦੇਰ ਹੋ ਗਈ ਸੀ। ਅਸੀਂ ਸੜਕ ਤੇ ਖੜੀਆਂ ਉਸ ਵਲ ਵੇਖਦੀਆਂ ਰਹੀਆਂ। ਅੰਦਰ ਜਾ ਕੇ ਉਹ ਆਪਣੀ ਕੁਰਸੀ ਉਤੇ ਬੈਠ ਗਈ ਤੇ ਅਸੀਂ ਸ਼ਰਮਿੰਦੀਆਂ ਹੁੰਦੀਆਂ ਪਿਛਾਂਹ ਮੁੜ ਆਈਆਂ।''

# ਸਤੀਆਂ ਸੋਈ

(ਦਲੀਪ ਕੌਰ ਟਿਵਾਣਾ)

"ਜਦੋਂ ਵੀਰ ਭਗਤ ਸਿੰਘ ਦੱਤ ਨੂੰ,
ਦਿਤਾ ਫਾਂਸੀ ਦਾ ਹੁਕਮ ਸੁਣਾ।
ਉਹਦੀ ਹੋਵਣ ਵਾਲੀ ਨਾਰ ਨੂੰ,
ਕਿਸੇ ਪਿੰਡ ਵਿਚ ਦਸਿਆ ਜਾ...।"

ਗੱਡੀ ਵਿਚ ਅੰਨ੍ਹਾ ਮੰਗਤਾ ਗਾ ਰਿਹਾ ਸੀ......ਫਿਰ......ਮੈਂ ਮੰਗਤੇ ਦੇ ਮੂੰਹ ਵਲ ਤੱਕਿਆ ਪਰ ਸਟੇਸ਼ਨ ਆ ਜਾਣ ਕਰ ਕੇ ਉਹ ਉਸ ਡੱਬੇ ਵਿਚੋਂ ਉਤਰ ਕੇ ਦੂਜੇ ਵਿਚ ਜਾ ਚੜ੍ਹਿਆ। ਪਰ ਮੈਨੂੰ ਮੁੜ ਮੁੜ ਖਿਆਲ ਆਣ ਲੱਗਾ ਕਿ ਜਦੋਂ ਕਿਸੇ ਨੇ ਪਿੰਡ ਵਿਚ ਜਾ ਕੇ ਦੱਸਿਆ ਹੋਣਾ ਏਂ, ਕੀ ਗੁਜ਼ਰੀ ਹਊ ਭਗਤ ਸਿੰਘ ਦੀ ਮੰਗੇਤਰ ਦੇ ਦਿਲ ਤੇ......? ਮੈਂ ਡੱਬੇ ਦੀ ਬਾਰੀ ਵਿਚੋਂ ਬਾਹਰ ਤੱਕਣ ਲੱਗੀ। ਇਉਂ ਲਗਦਾ ਸੀ ਜਿਵੇਂ ਸਾਹਮਣੇ ਖੇਤ, ਖੇਤਾਂ ਵਿੱਚ ਉੱਗੀਆਂ ਫ਼ਸਲਾਂ ਤੇ ਦਰਖ਼ਤਾਂ ਦੀਆਂ ਕਤਾਰਾਂ ਨੱਠੀਆਂ ਜਾ ਰਹੀਆਂ ਹੋਣ। ਉੱਨੀ ਹੀ ਤੇਜ਼ੀ ਨਾਲ ਖ਼ਿਆਲ ਮੇਰੇ ਦਿਮਾਗ਼ ਵਿੱਚ ਨੱਠਣ ਲੱਗੇ। ਮੇਰੀ ਕਲਪਨਾ ਦੂਰ...ਦਿਸਹੱਦੇ ਤੋਂ ਵੀ ਦੂਰ ਪਿੰਡ ਦੇ ਇਕ ਕੱਚੇ ਕੋਠੇ ਵਿੱਚ ਬੈਠੀ ਚਰਖਾ ਕਤਦੀ ਇਕ ਸੁਨੱਖੀ ਇਸਤ੍ਰੀ ਨੂੰ ਲਭਣ ਲੱਗੀ। ਚੁੱਪ-ਚਾਪ ਮੈਂ ਉਹਦੇ ਮੂੰਹ ਵਲ ਤਕਣ ਲੱਗੀ।

"ਕੀ ਆਹਨੀ ਏਂ......?" ਉਹ ਬੋਲੀ।

"ਤੂੰ ਕਿਵੇਂ ਉਮਰ ਗੁਜ਼ਾਰੀ ?" ਮੈਂ ਪੁਛਿਆ।

"ਮੈਨੂੰ ਉਹਦੀ ਇੱਜ਼ਤ ਦਾ ਪਾਸ ਸੀ। ਲੋਕਾਂ ਕਹਿਣਾ ਸੀ, ਇਹ ਭਗਤ ਸਿੰਘ ਦੀ ਮੰਗੇਤਰ ਏ—ਮੈਂ ਕਿਵੇਂ ਸਾਹਸ ਛਡਦੀ ? ਮਿਹਨਤ ਮਜ਼ੂਰੀ ਕੀਤੀ, ਲੋਕਾਂ ਦੀਆਂ ਕਪਾਹਾਂ ਚੁਗੀਆਂ, ਕਤਣਾ ਕੱਤਿਆ, ਪੀਹਣੇ ਪੀਠੇ, ਕੋਠੇ ਲਿੱਪੇ,

ਘਾ ਖੋਤੇ......ਤੇ ਡੰਗ ਟਪਾਇਆ ।"

"ਕਿਉਂ, ਤੇਰੇ ਮਾਪਿਆਂ ਨੂੰ ਤੇਰਾ ਖਿਆਲ ਨਹੀਂ ਸੀ ?" ਮੈਂ ਪੁਛਿਆ।

"ਕਿਹੜਾ ਸਾਲ ਛੀ ਮਹੀਨੇ ਦੀ ਗੱਲ ਸੀ ਕਿ ਮੈਂ ਉਨ੍ਹਾਂ ਤੇ ਬੋਝ ਬਣੀ ਰਹਿੰਦੀ ? ਇਹ ਤਾਂ ਉਮਰਾਂ ਦੇ ਮਾਮਲੇ ਸਨ । ਨਾਲੇ ਉਹਨਾਂ ਉਹਨੂੰ ਹੀ ਕੋਸਣਾ ਸੀ ਜਿਹੜਾ ਆਪਣੇ ਫਰਜ਼ਾਂ ਨੂੰ ਵਿੱਚੇ ਹੀ ਛੱਡ ਗਿਆ ਸੀ ।"

"ਤੂੰ ਸਰਕਾਰ ਕੋਲੋਂ ਮੱਦਦ ਮੰਗ ਲੈਣੀ ਸੀ ।" ਮੈਂ ਉਦਾਸ ਹੋ ਕੇ ਆਖਿਆ ।

"ਮੈਂ ਉਹਦੀ ਮੰਗੇਤਰ ਹੋ ਕੇ ਕਿਸੇ ਅੱਗੇ ਹੱਥ ਅੱਡਦੀ—ਇਹ ਮੈਥੋਂ ਹੋ ਨਹੀਂ ਸਕਿਆ ।"

ਉਹਦਾ ਸਿਦਕ, ਉਹਦਾ ਸਾਹਸ, ਉਹਦਾ ਸਿਰੜ ਦੇਖ, ਮੇਰਾ ਦਿਲ ਕਰੇ ਇਸ ਮਹਾਨ ਔਰਤ ਦੇ ਪੈਰ ਛੂਹ ਲਵਾਂ । ਉਮਰਾਂ ਦੇ ਛਿਲੜ ਲਾਹ ਉਹ ਭਰ-ਜਵਾਨ ਕੁੜੀ ਬਣ ਮੇਰੀ ਯਾਦ ਵਿਚ ਉਘੜ ਖਲੋਤੀ ।

"ਸੁਣਿਆ ਏ ਉਹਦੇ ਪਿੰਡ ਉਹਦੀ ਯਾਦ ਮਨਾ ਰਹੇ ਨੇ । ਤੂੰ ਜਾਏਂਗੀ ?" ਮੈਂ ਪੁਛਿਆ ।

"ਮੈਂ......ਮੈਂ ਉਹਦੇ ਪਿੰਡ ਭਲਾ ਕਿਵੇਂ ਜਾ ਸਕਦੀ ਹਾਂ ? ਉਹਨੇ ਵਜਦੇ ਵਾਜਿਆਂ ਨਾਲ ਸਿਹਰੇ ਬੰਨ੍ਹ ਕੇ ਮੈਨੂੰ ਲੈਣ ਆਉਣਾ ਸੀ । ਉਹ ਆਇਆ ਨਹੀਂ । ਫਿਰ ਮੈਂ ਕਿਵੇਂ ਜਾ ਸਕਦੀ ਹਾਂ ?"

"ਇਹ ਤੇ ਬੜੀ ਪੁਰਾਣੀ ਗੱਲ ਹੋ ਗਈ ਏ ।" ਮੈਂ ਆਖਿਆ ।

ਤੈਨੂੰ ਪੁਰਾਣੀ ਲਗਦੀ ਹੋਊ । ਮੈਨੂੰ ਤਾਂ ਇਉਂ ਲਗਦੀ ਏ ਜਿਵੇਂ ਹਾਲੇ ਕੱਲ੍ਹ ਦੀ ਗੱਲ ਹੋਵੇ । ਜਦੋਂ ਇਕ ਦਿਨ ਦੀਵੇ ਮਿਲਦਿਆਂ ਨਾਲ ਉਹ ਸਾਡੇ ਪਿੰਡ ਆਇਆ ਸੀ । ਬਾਹਰ ਖੂਹ ਤੇ ਖਲੋ ਇਕ ਨਿਆਣੇ ਹੱਥ ਮੈਨੂੰ ਸੁਨੇਹਾ ਭੇਜ ਦਿੱਤਾ । ਮੈਂ ਝਿਜਕਦੀ ਝਿਜਕਦੀ ਸਭ ਤੋਂ ਚੋਰੀ ਉਥੇ ਆ ਗਈ । ਬੋਲਿਆ, 'ਤੂੰ ਫ਼ਿਕਰ ਨਾ ਕਰੀਂ । ਅਜੇ ਮੈਨੂੰ ਜ਼ਰੂਰੀ ਕੰਮ ਨੇ । ਜਦੋਂ ਵਿਆਹ ਕੀਤਾ ਮੈਂ ਤੇਰੇ ਨਾਲ ਹੀ ਕਰਾਂਗਾ—ਮੈਂ ਛੇਤੀ ਹੀ ਆਵਾਂਗਾ......।' ਉਹ ਚਲਿਆ ਗਿਆ ਤੇ ਮੁੜ ਅਜੇ ਤਕ ਨਹੀਂ ਆਇਆ......।"

ਉਸ ਵੇਲੇ ਮੈਨੂੰ ਇਕ ਰਸੀ ਗੀਤ ਯਾਦ ਆਇਆ ਕਿ 'ਸਾਡਾ ਘਰ ਸਜਨੀਏ ਏਡੀ ਦੂਰ ਤਾਂ ਨਹੀਂ ਸੀ ਕਿ ਉਮਰ ਭਰ ਫੇਰਾ ਨਾ ਪਾਇਆ ।' ਇਨ੍ਹਾਂ ਲਫ਼ਜ਼ਾਂ ਦੀ ਤੜਪ ਉਹਦੇ ਮੂੰਹ ਤੋਂ ਲਭਦੀ ਸੀ ਜਿਹੜੀ ਜ਼ਿੰਦਗੀ ਭਰ ਉਹਨੂੰ ਉਡੀਕਦੀ

ਰਹੀ, ਜਿਹਨੇ ਮੁੜ ਕਦੇ ਫੇਰਾ ਨਾ ਪਾਇਆ।

"ਤੂੰ ਇਨ੍ਹਾਂ ਪੀੜਾਂ ਦੀ ਸਾਰ ਕੀ ਜਾਣੇ ?" ਉਹ ਅੱਖਾਂ ਭਰ ਕੇ ਬੋਲੀ। ਦੋ ਹੰਝੂ ਵਹਿ ਤੁਰੇ। ਮੈਨੂੰ ਲਗਿਆ ਜਿਵੇਂ ਉਹ ਕਹਿ ਰਹੀ ਹੋਵੇ, "ਇਹ ਕਿਹੀ ਵ ਧਰਤ ਕੰਡਿਆਲੀ, ਇਹ ਕਿਹੇ ਵੇ ਜੀਵਨ ਦੇ ਬਰੇਤੇ—ਮੇਰੇ ਸਾਹ ਸੁਕਦੇ ਜਾ ਰਹੇ ਨੇ।"

"ਰੱਬ ਤੈਨੂੰ ਲੰਮੀ ਉਮਰ ਬਖਸ਼ੇ।" ਉਹਦੇ ਕੁਮਲਾਏ ਮੂੰਹ ਵਲ ਤੱਕ ਕੇ ਮੈ ਆਖਿਆ।

ਉਹ ਇਉਂ ਤ੍ਰਭਕੀ ਜਿਵੇਂ ਮੈਂ ਉਹਦੇ ਚਪੇੜ ਕੱਢ ਮਾਰੀ ਹੋਵੇ। ਫਿਰ ਕਰੁਣਾ ਭਰੀ ਆਵਾਜ਼ ਵਿਚ ਕਹਿਣ ਲੱਗੀ, "ਮੇਰੀਏ ਹਮਦਰਦਣੇ, ਲੰਮੀ ਉਮਰ ਲਈ ਮੇਰੀ ਚਾਹ ਨਹੀਂ। ਉਮਰ ਦੇ ਤਾਂ ਇਹ ਦਿਨ ਵੀ ਨਹੀਂ ਮੁਕਦੇ ਪਏ।"

ਉਹਦੀ ਉਦਾਸੀ ਮੇਰੇ ਕੋਲੋਂ ਦੇਖੀ ਨਾ ਗਈ। ਗੱਲ ਬਦਲਣ ਲਈ ਮੈਂ ਆਖਿਆ, "ਤੂੰ ਮੇਰੇ ਨਾਲ ਸ਼ਹਿਰ ਚੱਲ। ਮੇਰੀ ਭੈਣ ਦਾ ਵਿਆਹ ਏ, ਦੋ ਚਾਰ ਦਿਨ ਸੁਹਣੇ ਲੰਘ ਜਾਣਗੇ।"

"ਨਹੀਂ; ਮੈਂ ਵਿਆਹ ਨਹੀਂ ਜਾ ਸਕਦੀ।" ਉਹ ਬੋਲੀ।

"ਕਿਉਂ......?" ਮੈਂ ਪੁਛਿਆ।

"ਖੁਸ਼ੀਆਂ ਦੇ ਮੌਕੇ ਮੇਰੇ ਕੋਲੋਂ ਝੱਲੇ ਨਹੀਂ ਜਾਂਦੇ। ਅਜਿਹਿਆਂ ਮੌਕਿਆਂ ਤੇ ਮੈਂ ਬੜੀ ਥੱਕ ਜਾਂਦੀ ਹਾਂ। ਮੇਰੇ ਕੋਲੋਂ ਆਪਣੇ ਗ਼ਮ ਹੁਣ ਘੜੀ ਪਲ ਲਈ ਵੀ ਦੂਰ ਨਹੀਂ ਕੀਤੇ ਜਾਂਦੇ। ਮੈਨੂੰ ਇਨ੍ਹਾਂ ਦੇ ਨਾਲ ਰਹਿਣ ਦੀ ਆਦਤ ਪੈ ਗਈ ਏ। ਇਕ ਗੱਲ ਦੱਸੇਂਗੀ ?" ਉਹਨੇ ਆਸ ਨਾਲ ਮੇਰੇ ਵਲ ਤੱਕਿਆ।

"ਹਾਂ ਪੁਛ" ਮੈਂ ਆਖਿਆ।

"ਕੀ ਸਚੀ ਮੁਚੀ ਕੋਈ ਅਗਲਾ ਜਨਮ ਵੀ ਹੁੰਦਾ ਏ ?"

"ਵਿਚਾਰੀ......' ਮੇਰੇ ਦਿਲ ਨੇ ਆਖਿਆ।

"ਹਾਂ ਜ਼ਰੂਰ ਹੁੰਦਾ ਏ।" ਮੈਂ ਕਹਿ ਦਿੱਤਾ। ਇਹ ਸੁਣ ਉਹਦੀਆਂ ਅੱਖਾਂ ਵਿਚ ਇਕ ਚਮਕ ਆਈ ਤੇ ਉਹ ਮੁਸਕ੍ਰਾ ਪਈ।

"ਕੀ ਅਜੇ ਤੀਕ ਵੀ ਉਹ ਤੈਨੂੰ ਯਾਦ ਏ ?" ਮੈਂ ਪੁੱਛਿਆ।

"ਹਾਂ......ਹਰ ਘੜੀ, ਹਰ ਪਲ ਉਹ ਮੈਨੂੰ ਯਾਦ ਰਹਿੰਦਾ ਏ। ਕਦੇ ਕਦੇ ਤਾਂ ਬੜਾ ਮਨ ਕਰਦਾ ਏ ਕਿ ਕੋਈ ਆ ਕੇ ਆਖੇ, 'ਨਹੀਂ ਉਹ ਮਰਿਆ ਨਹੀਂ',

ਉਹਨੂੰ ਫਾਂਸੀ ਨਹੀਂ ਦਿੱਤੀ ਗਈ, ਉਹ ਜਿਉਂਦਾ ਏ।' ਕਦੀ ਕਦੀ ਸੋਚਦੀ ਹਾਂ ਜੇ ਕਿਧਰੋਂ ਉਹ ਸੱਚੀ ਮੁਚੀ ਮੁੜ ਆਵੇ। ਮੈਂ ਉਹਨੂੰ ਆਖਾਂ—'ਕਹੁ ਵੇ ਏਨ੍ਹਾਂ ਤਕਦੀਰਾਂ ਨੂੰ, ਇਉਂ ਨਾ ਦੂਰ ਖਲੋਣ—ਮੈਂ ਵੀ ਕਿਸੇ ਦੀ ਧੀ ਵੇ ਮੈਂ ਵੀ ਕਿਸੇ ਦੀ ਭੈਣ'—ਪਰ ਹੁਣ ਇਨ੍ਹਾਂ ਤਕਦੀਰਾਂ ਕੋਲ ਮੇਰੇ ਜੋਗਾ ਹੈ ਹੀ ਕੀ ਏ''—ਉਹ ਉਦਾਸ ਹੋ ਕੇ ਬੋਲੀ।

"ਹੁਣ ਤਾਂ ਭਗਤ ਸਿੰਘ ਦੇ ਸੁਪਨੇ ਪੂਰੇ ਹੋ ਰਹੇ ਨੇ। ਦੇਖ ਦੇਸ਼ ਕਿਵੇਂ ਤਰੱਕੀ ਵਲ ਜਾ ਰਿਹਾ ਏ, ਤੂੰ ਵੀ ਕੋਈ ਹਿੱਸਾ ਪਾ। ਦੇਖ ਨਵਾਂ ਵਰ੍ਹਾ ਆਇਆ ਏ, ਕੋਈ ਨਵਾਂ ਕਦਮ ਚੁਕ।" ਮੈਂ ਆਖਿਆ।

ਉਹਦਾ ਮੂੰਹ ਹਿੱਸ ਗਿਆ ਤੇ ਉਹ ਚੁਪ ਚਾਪ ਮੇਰੇ ਵਲ ਤੱਕਣ ਲਗੀ, ਜਿਵੇਂ ਕਹਿੰਦੀ ਹੋਵੇ,

'ਪਿਛਲਾ ਵਰ੍ਹਾ ਰੋ ਕੇ ਟੁਰ ਚਲਿਆ, ਅਗਲਾ ਵੀ ਖੜਾ ਉਦਾਸ।
ਕਿਹੜੇ ਵੇ ਮੁਨੀ ਸਰਾਪਿਆ, ਤੂੰ ਮੁੜ ਨਾ ਪੁਛੀ ਵਾਤ।'

"ਤੂੰ ਕੀ ਸੋਚ ਰਹੀ ਏਂ ?" ਮੈਂ ਪੁਛਿਆ। ਉਸ ਨੇ ਇਕ ਹੋਕਾ ਭਰਿਆ ਜਿਵੇਂ ਕਹਿੰਦੀ ਹੋਵੇ, 'ਰਾਤ ਦੀ ਰਾਣੀ ਮੈਨੂੰ ਪੁਛਦੀ, ਕਿਥੇ ਤਾਂ ਗਈਆਂ ਨੀ ਤੇਰੀਆਂ ਨੀਂਦਰਾਂ, ਦਿਹੁੰ ਵੀ ਉਲਾਂਭੇ ਦਿੰਦਾ, ਕਿਥੇ ਤਾਂ ਖੋਈਆਂ ਤੇਰੀਆਂ ਸੁਰਤਾਂ—ਮੈਂ ਮੁੜ ਮੁੜ ਤੈਥੋਂ ਪੁਛਦੀ, ਕੌਣ ਭਰੂ ਵੇ ਮੇਰੀ ਕਹਾਣੀ ਦਾ ਹੁੰਗਾਰਾ, ਕੌਣ-ਬਣੂੰ ਵੇ ਮੇਰੇ ਦੁਖਾਂ ਦਾ ਸੀਰੀ—?'

ਮੈਂ ਉਹਦੇ ਮੂੰਹ ਵਲ ਤਕਿਆ 'ਨਾਨਕ ਸਤੀਆਂ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ......' ਇਸ ਕਥਨ ਅਗੇ ਮੈਂ ਸਿਰ ਝੁਕਾ ਦਿੱਤਾ—ਉਹਦੀ ਟੁਟੀ ਹੋਈ ਜੁਤੀ ਤੇ ਮੇਰੀ ਨਜ਼ਰ ਪੈ ਗਈ। ਮੈਂ ਧਿਆਨ ਨਾਲ ਦੇਖਿਆ, ਉਹਦੀ ਕਮੀਜ਼ ਨੂੰ ਵੀ ਟਾਕੀਆਂ ਲਗੀਆਂ ਹੋਈਆਂ ਸਨ। ਮੈਨੂੰ ਦੁਖ ਲਗਾ।

"ਤੂੰ ਉਹਨੂੰ ਵੇਖਿਆ ਸੀ ?" ਉਹ ਅਜੇ ਵੀ ਉਹਦੇ ਬਾਰੇ ਹੀ ਸੋਚ ਰਹੀ ਸੀ।

"ਨਹੀਂ"—ਮੈਂ ਆਖਿਆ।

"ਉਹ ਬੜਾ ਸੋਹਣਾ ਸੀ—ਸਾਡੇ ਪਿੰਡ ਦੀਆਂ ਸਾਰੀਆਂ ਕੁੜੀਆਂ ਦੇ ਪਰਾਹੁਣਿਆਂ ਨਾਲੋਂ ਸੋਹਣਾ" ਤੇ......ਅੱਗੋਂ ਉਹਦਾ ਗਲ ਭਰ ਆਇਆ ਤੇ ਫਿਰ ਜਿਵੇਂ ਆਪਣੇ ਆਪ ਗੱਲਾਂ ਕਰਨ ਲੱਗੀ।

'ਆਉਂਦੇ ਜਾਂਦੇ ਰਾਹੀਆਂ ਦੇ ਮੈਂ ਮੂੰਹ ਵਲ ਤਕਦੀ
ਕੋਈ ਕਰੇ ਵੇ ਤੇਰੀ ਗੱਲ।

'ਮੈਂ ਕੰਨਿਆ ਕੁਆਰੀ ਖੜੀ ਉਡੀਕਦੀ ਵੇ ਕਦੇ ਤਾਂ ਸੁਨੇਹਾ ਘਲ।'

"ਕੀ ਸੋਚ ਰਹੀ ਏਂ ਸੋਹਣੀਏ ?" ਮੈਂ ਪੁਛਿਆ। ਉਹ ਆਪਣੇ ਹੱਥਾਂ ਦੀਆਂ ਲਕੀਰਾਂ ਵਲ ਧਿਆਨ ਨਾਲ ਤੱਕਣ ਲਗੀ ਜਿਵੇਂ ਕਹਿ ਰਹੀ ਹੋਵੇ, 'ਮਾਂ ਆਪਣੀ ਨੂੰ ਮੈਂ ਪੁਛਦੀ ਧੀ ਦੇ ਕਿਹੇ ਲੇਖ ਲਿਖਾਏ।'

ਮੈਂ ਉਹਦੇ ਵਲ ਤਕਦੀ ਰਹੀ। ਇਕ ਲਾਟ ਬਲਦੀ ਸੀ ਉਹਦੀਆਂ ਨਜ਼ਰਾਂ ਵਿਚ, ਇਕ ਕਹਿਰ ਸੀ ਉਹਦੀ ਤਕਣੀ ਵਿਚ। ਮੈਨੂੰ ਲਗਿਆ ਜਿਵੇਂ, ਉਹ ਇਕ ਨਾਗਣ ਬਣ ਕੇ ਫੁੰਕਾਰ ਰਹੀ ਹੋਵੇ। ਭਗਤ ਸਿੰਘ ਦੇ ਕਾਤਲਾਂ ਨੂੰ ਜਿਵੇਂ ਹੁਣੇ ਡੱਸ ਲੈਣਾ ਲੋਚਦੀ ਹੋਵੇ। ਜਿਵੇਂ ਸਭ ਕੁਝ ਭੰਨ ਤੋੜ ਮਸਲ ਦੇਣਾ ਚਾਹੁੰਦੀ ਹੋਵੇ। ਫਿਰ ਉਹਨੇ ਪਲਕਾਂ ਝੁਕਾ ਲਈਆਂ ਜਿਵੇਂ ਕਹਿੰਦੀ ਹੋਵੇ 'ਮੈਂ ਭਲਾ ਕੀ ਕਰ ਸਕਦੀ ਹਾਂ—'

"ਤੂੰ ਨਿਰਾਸ ਨਾ ਹੋ। ਭਗਤ ਸਿੰਘ ਸਿਰਫ ਤੇਰਾ ਹੀ ਨਹੀਂ ਸੀ। ਉਹ ਸਾਡਾ ਸਾਰਿਆਂ ਦਾ ਸੀ। ਉਹਦੀ ਮੌਤ ਦਾ ਦੁਖ ਤੈਨੂੰ ਹੀ ਨਹੀਂ—ਸਾਰੇ ਦੇਸ਼ ਨੂੰ ਹੈ—ਅਸੀਂ ਉਹਨੂੰ ਭੁਲੇ ਨਹੀਂ, ਸਾਨੂੰ ਤੂੰ ਭੀ ਯਾਦ ਏਂ।"

ਇਹ ਸੁਣ ਉਹਦੀਆਂ ਅੱਖਾਂ ਭਰ ਆਈਆਂ ਤੇ ਹੰਝੂ ਕੇਰ ਉਹ ਮੇਰੀ ਕਲਪਨਾ ਵਿਚੋਂ ਮੁੜ ਚੱਲੀ। ਮੈਨੂੰ ਲੱਗਿਆ, ਧਰਤ ਅੰਬਰ ਵੀ ਸੋਚਦੇ ਕੀ ਦੇਣ ਤਸੱਲੀ।

ਇਨੇ ਨੂੰ ਇਕ ਝੂਟੇ ਨਾਲ ਗਡੀ ਸਟੇਸ਼ਨ ਉਤੇ ਆਣ ਖੜੀ ਹੋਈ। ਉਹ ਮੰਗਤਾ ਫੇਰ ਡੱਬੇ ਅਗੋਂ ਦੀ ਗਾਉਂਦਾ ਜਾ ਰਿਹਾ ਸੀ :

ਜਦੋਂ ਵੀਰ ਭਗਤ ਸਿੰਘ, ਦੱਤ ਨੂੰ,
ਦਿੱਤਾ ਫਾਂਸੀ ਦਾ ਹੁਕਮ ਸੁਣਾ।
ਉਹਦੀ ਹੋਵਣ ਵਾਲੀ ਨਾਰ ਨੂੰ,
ਕਿਸੇ ਪਿੰਡ ਵਿਚ ਦਸਿਆ ਜਾ।

## ਸੰਖਿਪਤ ਪਰਿਚਯ

### ਗੁਰਬਖਸ਼ ਸਿੰਘ

(1895)

ਸ. ਗੁਰਬਖਸ਼ ਸਿੰਘ ਪ੍ਰੀਤ-ਲੜੀ ਪੰਜਾਬੀ ਸਾਹਿਤ ਦੇ ਮੁਢਲੇ ਤੇ ਵੱਡੇ ਉਸਰਈਆਂ ਵਿਚੋਂ ਹਨ। ਬੁਨਿਆਦੀ ਤੌਰ ਉਤੇ ਆਪ ਇੱਕ ਸੁਪਨੇਸਾਜ਼ ਹਨ। ਖੂਬਸੂਰਤ ਜ਼ਿੰਦਗੀ ਦੇ ਸੁਪਨੇ ਉਲੀਕਣ ਲਈ ਆਪ ਨੇ ਪੰਜਾਬੀ ਬੋਲੀ ਵਿੱਚ ਵੀ ਇਹ ਸਮਰੱਥਾ ਪੈਦਾ ਕੀਤੀ ਕਿ ਉਹ ਅੱਜ ਦੇ ਮਨੁੱਖ ਦੇ ਅਨੁਭਵ ਦੇ ਹਾਣ ਦੀ ਹੋ ਕੇ ਤੁਰ ਸਕੇ।

ਆਪ ਦਾ ਜਨਮ 1895 ਵਿੱਚ ਪਿਸ਼ੌਰਾ ਸਿੰਘ ਦੇ ਘਰ ਸਿਆਲਕੋਟ ਵਿੱਚ ਹੋਇਆ। ਇੰਜਨੀਰਿੰਗ ਪਿਛੋਂ ਉਚੇਰੀ ਪੜ੍ਹਾਈ ਲਈ ਅਮਰੀਕਾ ਗਏ। 1933 ਵਿੱਚ ਪ੍ਰੀਤ-ਲੜੀ ਰਿਸਾਲਾ ਕੱਢਿਆ। 1938 ਵਿਚ ਪ੍ਰੀਤ-ਨਗਰ ਦੀ ਨੀਂਹ ਰੱਖੀ। ਆਪ ਅਮਰੀਕਾ ਤੋਂ ਬਿਨਾਂ ਈਰਾਨ, ਈਰਾਕ, ਚੀਨ, ਰੂਸ ਆਦਿ ਮੁਲਕਾਂ ਵਿਚ ਵੀ ਗਏ ਤੇ ਸਮਾਜਵਾਦੀ ਵਿਚਾਰਧਾਰਾ ਦੀ ਨੇੜਤਾ ਹਾਸਿਲ ਕੀਤੀ।

ਜੀਵਨ ਚੱਜ ਸਿਖਾਣ ਵਾਲੇ ਲੇਖਾਂ ਦੇ ਅਨੇਕਾਂ ਸੰਗ੍ਰਹਿ, ਕੁਝ ਨਾਟਕ ਤੇ ਇੱਕ ਨਾਵਲ ਵੀ ਆਪ ਨੇ ਰਚਿਆ।

ਆਪ ਦੀਆਂ ਪ੍ਰੀਤ-ਕਹਾਣੀਆਂ, ਨਾਗ-ਪ੍ਰੀਤ ਦਾ ਜਾਦੂ, ਅਨੋਖੇ ਤੇ ਇਕੱਲੇ, ਵੀਣਾ ਵਿਨੋਦ, ਸ਼ਬਨਮ, ਭਾਬੀ ਮੈਨਾ, ਅਸਮਾਨੀ ਮਹਾਂ ਨਦੀ, ਆਖਰੀ ਸਬਕ, ਪ੍ਰੀਤਾਂ ਦੀ ਪਹਿਰੇਦਾਰ, ਕਹਾਣੀਆਂ ਦੀਆਂ ਪੁਸਤਕਾਂ ਪੰਜਾਬੀ ਕਹਾਣੀ ਨੂੰ ਗਿਣਾਤਮਕ ਤੇ ਗੁਣਨਾਤਮਕ ਦੋਹਾਂ ਪੱਖਾਂ ਤੋਂ ਅਮੀਰ ਬਣਾਉਂਦੀਆਂ ਹਨ।

### ਨਾਨਕ ਸਿੰਘ

(1897)

ਸ. ਨਾਨਕ ਸਿੰਘ ਸੁਧਾਰਵਾਦੀ ਲੇਖਕ ਸਨ। ਆਪ ਵਧੇਰੇ ਕਰ ਕੇ ਮੱਧ-ਸ਼੍ਰੇਣੀ ਦੇ ਵਿਅਕਤੀਗਤ ਜੀਵਨ ਦੀਆਂ ਲੋੜਾਂ, ਥੁੜਾਂ ਤੇ ਭੇੜਾਂ ਦਾ ਭਾਵਕ ਪੱਧਰ ਉਤੇ ਖਲੋਤੇ ਵਿਸ਼ਲੇਸ਼ਣ ਕਰਦੇ ਹਨ ਤੇ ਸੁਧਾਰ ਚਾਹੁੰਦੇ ਹਨ। ਆਪਦੀ ਕਹਾਣੀ ਤੇ ਨਾਵਲ ਬਣਤਰ ਤੇ ਸ਼ੈਲੀ ਪੱਖੋਂ ਉਨ੍ਹੀਵੀਂ ਸਦੀ ਦੇ ਪ੍ਰਤੀਤ ਹੁੰਦੇ ਹਨ। ਆਪ ਪੰਜਾਬੀ ਗਲਪ ਦੇ ਲੋਕ-ਪਰਵਾਨ ਮੋਹ੍ਰੀ ਉਸਰਈਏ ਹਨ।

ਆਪ ਦਾ ਜਨਮ 4 ਜੁਲਾਈ, 1897 ਦੇ ਦਿਨ, ਚੱਕ ਹਮੀਦ, ਜ਼ਿਲਾ ਜੇਲ੍ਹਮ ਵਿੱਚ ਭਾਈ ਬਹਾਦਰ ਚੰਦ ਦੇ ਘਰ ਹੋਇਆ।

ਛੇਤੀ ਹੀ ਪਿਤਾ ਦਾ ਸਾਇਆ ਸਿਰ ਤੋਂ ਉਠ ਜਾਣ ਕਰਕੇ ਤੰਗੀ ਤੁਰਸ਼ੀ ਵਿੱਚ ਗੁਜ਼ਰਿਆ। ਆਪ ਦਾ ਪਹਿਲਾ ਨਾਉਂ ਹੰਸ ਰਾਜ ਸੀ ਪਰ ਪੇਸ਼ਾਵਰ ਵਿਚ ਸੰਤ ਬਾਗ ਸਿੰਘ ਦੇ ਪ੍ਰਭਾਵ ਹੇਠ ਅੰਮ੍ਰਿਤ ਛਕ ਕੇ ਨਾਨਕ ਸਿੰਘ ਬਣ ਗਏ।

1922 ਵਿੱਚ ਆਪ ਅਕਾਲੀ ਲਹਿਰ ਵਿੱਚ ਜੇਲ੍ਹ ਗਏ। ਜਿਥੇ ਸ਼ਰਤ ਚੰਦਰ ਚੈਟਰਜੀ ਤੇ ਪ੍ਰੇਮ ਚੰਦ ਦੀ ਗਲਪ-ਰਚਨਾ ਪੜ੍ਹ ਕੇ ਗਲਪਕਾਰ ਬਣਨ ਦੀ ਇੱਛਾ ਪੈਦਾ ਹੋ ਗਈ। 1930 ਵਿੱਚ ਆਪਦਾ ਪਹਿਲਾ ਨਾਵਲ ਪ੍ਰਕਾਸ਼ਿਤ ਹੋਇਆ ਤੇ ਹੁਣ ਤੱਕ ਆਪ ਤਿੰਨ ਦਰਜਨ ਤੋਂ ਉਪਰ ਨਾਵਲ, ਪੰਜਾਬੀ ਸਾਹਿਤ ਨੂੰ ਦੇ ਚੁੱਕੇ ਹਨ। ਆਪਦੇ ਚਾਰ ਕਹਾਣੀ -ਸੰਗ੍ਰਹਿ, ਹੰਝੂਆਂ ਦੇ ਹਾਰ, ਸਧਰਾਂ ਦੇ ਹਾਰ ਮਿਧੇ ਹੋਏ ਫੁਲ, ਠੰਡੀਆਂ ਛਾਵਾਂ ਵੀ ਛਾਪ ਚੁਕੇ ਹਨ।

ਆਪ ਨੂੰ ਪੰਜਾਬੀ ਸਾਹਿਤ ਦੇ ਮੁਢਲੇ ਉਸਰਈਏ ਭਾਈ ਵੀਰ ਸਿੰਘ ਤੇ ਸ. ਗੁਰਬਖਸ਼ ਸਿੰਘ ਦੇ ਬਰਾਬਰ ਦਾ ਮਾਣ ਪ੍ਰਾਪਤ ਹੈ।

## ਗਿ. ਗੁਰਮੁਖ ਸਿੰਘ ਮੁਸਾਫ਼ਰ

(1899)

ਗਿ. ਗੁਰਮੁਖ ਸਿੰਘ ਮੁਸਾਫ਼ਰ ਪੰਜਾਬ ਦੇ ਰਾਜਨੀਤਕ ਖੇਤਰ ਵਿੱਚ ਇੱਕ ਜਾਣਿਆ-ਪਹਿਚਾਣਿਆ ਨਾਂ ਹੈ। ਸੁਤੰਤਰਤਾ ਸੰਗਰਾਮ ਦੇ ਸਮੇਂ ਆਪ ਜੇਲ੍ਹ ਵੀ ਗਏ। ਜਿਸ ਕਾਰਨ ਆਪ ਨੇ ਸੁਤੰਤਰਤਾ ਸੰਗਰਾਮ ਤੇ ਜੇਲ੍ਹ ਜੀਵਨ ਸੰਬੰਧੀ ਕਹਾਣੀਆਂ ਵੀ ਲਿਖੀਆਂ। ਜਿਹੜੀਆਂ ਸਾਧਾਰਨ ਘਟਨਾਵਾਂ ਦਾ ਸਰਲ ਤੇ ਰੌਚਕ ਬਿਆਨ ਸਦਕਾ ਆਮ ਲੋਕਾਂ ਨੂੰ ਚੰਗੀਆਂ ਲਗਦੀਆਂ ਹਨ।

ਆਪ ਦਾ ਜਨਮ 1899 ਵਿੱਚ ਭਾਈ ਸੁਜਾਨ ਸਿੰਘ ਦੇ ਘਰ ਪਿੰਡ ਅਧਵਾਲ ਜ਼ਿਲਾ ਕੈਮਲਪੁਰ ਵਿਚ ਹੋਇਆ। ਅੱਠਵੀਂ ਤੱਕ ਵਿਦਿਆ ਪ੍ਰਾਪਤ ਕਰਕੇ ਮਾਸਟਰ ਲੱਗ ਗਏ। 1919 ਵਿੱਚ ਅਕਾਲੀ ਲਹਿਰ ਵਿੱਚ ਤੇ 1942 ਵਿੱਚ ਕਾਂਗਰਸ ਲਹਿਰ ਵਿੱਚ ਸ਼ਾਮਲ ਹੋ ਕੇ ਦੇਸ਼ ਸੇਵਾ ਹਿਤ ਜੁਟ ਗਏ। ਦੇਸ਼ ਆਜ਼ਾਦ ਹੋਣ ਉਪਰੰਤ ਆਪ ਰਾਜਸੀ ਖੇਤਰ ਵਿਚ ਕਾਫ਼ੀ ਸ਼ਕਤੀਸ਼ਾਲੀ ਥਾਵਾਂ ਉਤੇ ਰਹੇ ਹਨ।

ਆਪ ਨੇ 'ਸਸਤਾ ਤਮਾਸ਼ਾ', 'ਸਭ ਅੱਛਾ', 'ਵਖਰੀ ਦੁਨੀਆਂ', 'ਆਲ੍ਹਣੇ ਦੇ ਬੋਟ', 'ਗੁਟਾਰ' ਆਦਿ ਕਹਾਣੀ ਸੰਗ੍ਰਹਿ ਪੰਜਾਬੀ ਸਾਹਿਤ ਨੂੰ ਦਿੱਤੇ ਹਨ। ਆਪ ਨੂੰ ਪੰਜਾਬੀ ਸਾਹਿਤ ਦੇ ਮੁਢਲੇ ਲੇਖਕਾਂ ਵਿਚੋਂ ਗਿਣਿਆ ਜਾਂਦਾ ਹੈ।

## ਡਾ. ਮੋਹਣ ਸਿੰਘ ਦੀਵਾਨਾ

(1899)

ਡਾ. ਮੋਹਣ ਸਿੰਘ ਦੀਵਾਨਾ ਇੱਕ ਵਿਦਵਾਨ ਸਾਹਿਤਕਾਰ ਹੈ। ਆਪ ਦੀ ਵੱਡੀ ਦੇਣ ਵਿਦਵਤਾ ਭਰੀ ਖੋਜ ਤੇ ਆਲੋਚਨਾ ਦੀ ਪਿਰਤ ਪਾਉਣੀ ਹੈ, ਜਿਸ ਸਦਕਾ ਆਪ ਪੀ. ਐਚ. ਡੀ. ਤੇ ਡੀ. ਲਿਟ. ਦੀਆਂ ਡਿਗਰੀਆਂ ਦੇ ਹਕਦਾਰ ਬਣੇ। ਆਪ ਨੇ ਕਹਾਣੀ ਰਚਨਾ ਵਲ ਧਿਆਨ 1947 ਤੋਂ ਪਿਛੋਂ ਹੀ ਦਿੱਤਾ ਹੈ। ਆਪ ਨੇ ਸਹਿਜ ਸੁਭਾ ਵਿਚ ਗੋਂਦ, ਸਦਾਚਾਰਕ ਕਟਾਖ, ਨਾਟਕੀ ਅੰਦਾਜ਼, ਤੇ ਵਾਕਫ਼ੀ ਭਰਪੂਰ ਬਿਆਨ ਸਦਕਾ ਕਹਾਣੀ ਨੂੰ ਰਵਾਇਤੀ ਲੀਹਾਂ ਵਿਚੋਂ ਕੱਢ ਕੇ ਆਧੁਨਿਕ ਬਣਾਉਣ ਵਿਚ ਵੜੀ ਸਹਾਇਤਾ ਕੀਤੀ ।

ਆਪ 1899 ਵਿਚ ਮੁਨਸ਼ੀ ਸ਼ੇਰ ਸਿੰਘ ਦੇ ਘਰ, ਪਿੰਡ ਦੇਵੀ, ਜ਼ਿਲਾ ਰਾਵਲਪਿੰਡੀ ਵਿੱਚ ਪੈਦਾ ਹੋਏ। 1924 ਵਿਚ ਕਲਕੱਤਾ ਯੂਨੀਵਰਸਿਟੀ ਤੋਂ ਐਮ. ਏ. ਪਾਸ ਕੀਤੀ ਤੇ 1928 ਤੋਂ ਆਪ ਪੰਜਾਬ ਯੂਨੀਵਰਸਿਟੀ ਨਾਲ ਸੰਬੰਧਤ ਰਹੇ ਤੇ ਇਸ ਦੇ ਪੰਜਾਬੀ ਵਿਭਾਗ ਦੇ ਅਧਿਅਕਸ਼ ਦੇ ਰੂਪ ਵਿਚ ਰਿਟਾਇਰ ਹੋਏ।

ਆਪ ਨੇ 'ਦੇਵਿੰਦਰ ਬਤੀਸੀ' 'ਰੰਗ ਤਮਾਸ਼ੇ' ਤੇ 'ਪਰਾਂਦੀ' ਕਹਾਣੀ ਸੰਗ੍ਰਹਿ ਦੇ ਕੇ ਪੰਜਾਬੀ ਦੇ ਕਹਾਣੀ ਖੇਤਰ ਵਿਚ ਵੀ ਆਪਣੀ ਥਾਂ ਬਣਾ ਲਈ ਹੈ।

## ਦੇਵਿੰਦਰ ਸਤਿਆਰਥੀ

( 1908 )

ਦੇਵਿੰਦਰ ਸਤਿਆਰਥੀ ਅਗ੍ਰੇਜ਼ੀ, ਹਿੰਦੀ, ਉਰਦੂ ਤੇ ਪੰਜਾਬੀ ਵਿੱਚ ਤਿੰਨ ਕੁ ਦਰਜਨ ਪੁਸਤਕਾਂ ਲਿਖ ਚੁਕੇ ਹਨ। ਆਪ ਦੀਆਂ ਕਹਾਣੀਆਂ ਵੀ ਗੀਤਾਂ ਵਰਗੀਆਂ ਸਰਲ ਤੇ ਸੁਭਾਵਕ ਹੁੰਦੀਆਂ ਹਨ। ਵਿਸ਼ਾਲ ਜਾਣਕਾਰੀ, ਨਿਜੀ ਅਨੁਭਵ ਤੇ ਪ੍ਰਤੀਕਮਈ ਸ਼ੈਲੀ ਆਪ ਦੀਆਂ ਕਹਾਣੀਆਂ ਨੂੰ ਵਧੇਰੇ ਮੁਲ ਵਾਲੀਆਂ ਬਣਾਂਦੇ ਹਨ।

ਆਪ 27 ਮਈ, 1908 ਨੂੰ ਲਾਲਾ ਧਨੀ ਰਾਮ ਬੱਤਾ ਦੇ ਘਰ ਭਦੌੜ, ਜ਼ਿਲਾ ਬਰਨਾਲਾ ਵਿਚ ਪੈਦਾ ਹੋਏ। ਪੜ੍ਹਾਈ ਉਪਰੰਤ ਆਪ ਲੋਕ ਗੀਤ ਇਕੱਠੇ ਕਰਨ ਲਈ ਦੇਸ ਰਟਨ ਲਈ ਨਿਕਲ ਤੁਰੇ। ਵੀਹ ਸਾਲ ਦੀ ਘਾਲਣਾ ਸਦਕਾ ਆਪ ਨੇ ਚਾਲੀ ਕੁ ਬੋਲੀਆਂ ਦੇ ਵੀਹ ਲੱਖ ਲੋਕ-ਗੀਤ ਇਕੱਠੇ ਕੀਤੇ।

ਆਪ ਇਕ ਕਵੀ, ਨਾਵਲਕਾਰ, ਨਿਬੰਧਕਾਰ ਤੋਂ ਬਿਨਾਂ ਚੰਗੇ ਕਹਾਣੀਕਾਰ

ਵਾਲਾ ਘਰ ਕਹਾਣੀ ਸੰਗ੍ਰਹਿ ਆਪ ਪੰਜਾਬੀ ਨੂੰ ਦੇ ਚੁੱਕੇ ਹਨ। ਪੰਜਾਬੀ ਦੇ ਮਾਣਨੀਯ ਸਾਹਿਤਕਾਰ ਹਨ।

## ਪ੍ਰਿੰ. ਸੰਤ ਸਿੰਘ ਸੇਖੋਂ

( 1908 )

ਪ੍ਰਿੰ. ਸੰਤ ਸਿੰਘ ਸੇਖੋਂ ਸਾਧਾਰਨ ਮਨੁੱਖ ਦੀ ਸਾਧਾਰਨ ਜ਼ਿੰਦਗੀ ਦੀ ਕਹਾਣੀ ਲਿਖਣ ਵਾਲੇ ਇੱਕ ਵੱਡੇ ਕਹਾਣੀਕਾਰ ਹਨ। ਆਪ ਨੇ ਬੌਧਿਕ ਅੰਸ਼ ਵਾਲੀਆਂ ਮਨੋਵਿਗਿਆਨਕ ਸੂਝ ਭਰਪੂਰ, ਸਮਾਜਵਾਦੀ ਯਥਾਰਥਵਾਦ ਦੇ ਦ੍ਰਿਸ਼ਟੀਕੋਣ ਤੋਂ ਕਲਾਤਮਕ ਕਹਾਣੀਆਂ ਦੀ ਰਚਨਾ ਕੀਤੀ ਹੈ। ਇਨ੍ਹਾਂ ਵਿਚ ਸੂਖਮ ਵਿਅੰਗ, ਪ੍ਰਭਾਵ ਦੀ ਇਕਾਗਰਤਾ, ਨਵੀਨ ਸ਼ੈਲੀ, ਚਰਿਤਰ ਚਿਤ੍ਰਣ ਦੀ ਕਲਾ ਨੇ ਆਪ ਨੂੰ ਪੰਜਾਬੀ ਕਹਾਣੀ ਦੇ ਖੇਤਰ ਵਿਚ ਇਕ ਵਿਸ਼ੇਸ਼ ਥਾਂ ਦੇ ਹੱਕਦਾਰ ਬਣਾ ਦਿਤਾ ਹੈ।

ਆਪ ਦਾ ਜਨਮ 1908 ਵਿਚ ਚੱਕ ਨੰਬਰ 70, ਜ਼ਿਲਾ ਲਾਇਲਪੁਰ ਵਿੱਚ ਸ. ਹੁਕਮ ਸਿੰਘ ਦੇ ਘਰ ਹੋਇਆ। ਆਪ 1932 ਤੋਂ 1952 ਤੱਕ ਖਾਲਸਾ ਕਾਲਜ, ਅੰਮ੍ਰਿਤਸਰ ਵਿਚ ਪ੍ਰੋਫੈਸਰ ਰਹੇ। ਅੱਜ ਕਲ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਜ, ਜੰਡਿਆਲਾ ਦੇ ਪ੍ਰਿੰਸੀਪਲ ਹਨ।

ਆਪ ਨੇ 'ਸਮਾਚਾਰ', 'ਕਾਮੇ ਤੇ ਯੋਧੇ' 'ਬਾਰਾਂਦਰੀ, 'ਅੱਧੀ ਵਾਟ', 'ਤੀਜਾ ਪਹਿਰ' ਕਹਾਣੀ ਸੰਗ੍ਰਹਿ ਦੇ ਕੇ ਪੰਜਾਬੀ ਕਹਾਣੀ ਨੂੰ ਆਧੁਨਿਕ ਕਹਾਣੀ ਬਣਾਉਣ ਵਿੱਚ ਬੜਾ ਹਿੱਸਾ ਪਾਇਆ ਹੈ।

ਕਹਾਣੀਕਾਰ ਤੋਂ ਬਿਨਾਂ ਆਪ ਇਕ ਪ੍ਰਮੁਖ ਨਾਟਕਕਾਰ ਤੇ ਆਲੋਚਕ ਵੀ ਹਨ।

ਆਪ ਆਧੁਨਿਕ ਪੰਜਾਬੀ ਸਾਹਿਤ ਦੇ ਵੱਡੇ ਉਸਰਈਆਂ ਵਿਚੋਂ ਹਨ।

## ਸੁਜਾਨ ਸਿੰਘ

(1909)

ਪ੍ਰੋ. ਸੁਜਾਨ ਸਿੰਘ ਵਧੇਰੇ ਕਰਕੇ ਨਿਮਨ ਵਰਗ ਦੇ ਸਾਧਾਰਨ ਮਨੁੱਖ ਦੀ ਜ਼ਿੰਦਗੀ ਦੀਆਂ ਔਖਾਂ ਬਾਰੇ ਘਟਨਾ-ਪ੍ਰਧਾਨ ਜਾਂ ਵਸਤੂ-ਪ੍ਰਧਾਨ ਕਰੁਣਾਮਈ ਕਹਾਣੀਆਂ ਲਿਖਦੇ ਹਨ। ਪ੍ਰਿੰ. ਸੰਤ ਸਿੰਘ ਸੇਖੋਂ ਦੇ ਸ਼ਬਦਾਂ ਵਿੱਚ 'ਸੁਜਾਨ ਸਿੰਘ ਦੀਆਂ ਕਹਾਣੀਆਂ ਜੀਵਨ ਤੇ ਸਮਾਜ ਵਿਰੁਧ ਸ਼ਕਾਇਤਾਂ ਹੁੰਦੀਆਂ ਹਨ।' ਨਿੱਜੀ ਅਨੁਭਵ ਨੇ ਆਪ ਦੀ ਕਹਾਣੀ ਦੇ ਵਿਸ਼ੇ ਵਿਚ ਯਥਾਰਥ ਤੇ ਬਿਆਨ ਵਿਚ ਜ਼ੋਰ ਲੈ ਆਂਦਾ ਹੈ।

ਆਪ 1909 ਨੂੰ ਡੇਰਾ ਬਾਬਾ ਨਾਨਕ, ਜ਼ਿਲਾ ਗੁਰਦਾਸਪੁਰ ਵਿੱਚ ਸ. ਹਕੀਮ ਸਿੰਘ ਦੇ ਘਰ ਪੈਦਾ ਹੋਏ। ਬਚਪਨ ਵਿਚ ਕਲਕੱਤੇ ਰਹੇ। ਪਿਤਾ ਦੀ ਮੌਤ ਪਿਛੋਂ ਰੁਜ਼ਗਾਰ ਦੀ ਖਾਤਰ ਕਈ ਧੰਧੇ ਕੀਤੇ। ਅੱਜ ਕਲ ਮਾਤਾ ਗੁਜਰੀ ਕਾਲਜ, ਫਤੇਹਗੜ੍ਹ ਸਾਹਿਬ ਵਿੱਚ ਪ੍ਰੋਫੈਸਰ ਹਨ।

ਆਪ ਦੁਖ ਸੁਖ, ਦੁਖ ਸੁਖ ਤੋਂ ਪਿਛੋਂ, ਨਰਕਾਂ ਦੇ ਦੇਵਤੇ, ਮਨੁੱਖ ਤੇ ਪਸ਼ੂ, ਸਭ ਰੰਗ, ਨਵਾਂ ਰੰਗ, ਆਦਿ ਕਹਾਣੀ-ਸੰਗ੍ਰਹਿ ਪੰਜਾਬੀ ਸਾਹਿਤ ਨੂੰ ਦੇ ਚੁੱਕੇ ਹਨ। ਆਪ ਪੰਜਾਬੀ ਦੇ ਗਿਣਵੇਂ ਕਹਾਣੀਕਾਰਾਂ ਵਿਚੋਂ ਹਨ।

## ਕਰਤਾਰ ਸਿੰਘ ਦੁੱਗਲ

(1917)

ਕਰਤਾਰ ਸਿੰਘ ਦੁੱਗਲ ਸਭ ਤੋਂ ਵਧ ਕਹਾਣੀਆਂ ਲਿਖਣ ਵਾਲਾ ਪੰਜਾਬੀ ਦਾ ਇਕ ਸਫਲ ਲੇਖਕ ਹੈ। ਚੋਖੀ ਮਨੋਵਿਗਿਆਨਕ ਸੂਝ ਸਦਕਾ ਆਪ ਨੇ ਅੱਜ ਦੇ ਜਟਿਲ ਤੇ ਗਤੀਸ਼ੀਲ ਮਨੁੱਖ ਦੇ ਅਨੇਕ ਸਤਹੀ ਆਪੇ ਦੀਆਂ ਅਨੇਕਾਂ ਕਹਾਣੀਆਂ ਲਿਖੀਆਂ ਹਨ ਜੋ ਸਜਰੇ ਕਾਵਮਈ, ਸੁਝਾਊ, ਨਾਟਕੀ ਬਿਆਨ ਸਦਕਾ ਆਪਣਾ ਵਖਰਾ ਸਥਾਨ ਰਖਦੀਆਂ ਹਨ। ਕੁੱਝ ਚਿਰ ਆਪ 'ਕਲਾ ਕਲਾ ਲਈ' ਦੇ ਸਿਧਾਂਤ ਦੇ ਹਾਮੀ ਰਹੇ ਪਰ ਹੁਣ 'ਕਲਾ ਜੀਵਨ ਲਈ' ਦੇ ਧਾਰਨੀ ਹਨ।

ਆਪ ਦਾ ਜਨਮ 1917 ਵਿਚ ਧਮਿਆਲ ਪਿੰਡ ਜ਼ਿਲਾ ਰਾਵਲਪਿੰਡੀ ਵਿਚ ਬਾਬਾ ਜੀਵਨ ਸਿੰਘ ਦੁੱਗਲ ਦੇ ਘਰ ਹੋਇਆ। ਐਮ. ਏ. ਅੰਗ੍ਰੇਜ਼ੀ ਕਰਨ ਪਿਛੋਂ ਬੜੀ ਦੇਰ ਆਪ ਆਲ ਇੰਡੀਆ ਰੇਡੀਓ ਵਿਚ ਨੌਕਰ ਰਹੇ। ਅੱਜ ਕਲ ਆਪ ਨੈਸ਼ਨਲ ਬੁਕ ਟ੍ਰਸਟ, ਨਵੀਂ ਦਿੱਲੀ ਦੇ ਸਕੱਤਰ ਲਗੇ ਹੋਏ ਹਨ।

ਆਪ ਨੇ ਸਵੇਰ ਸਾਰ, ਪਿਪਲ ਪੱਤੀਆਂ, ਕੁੜੀ ਕਹਾਣੀ ਕਰਦੀ ਗਈ, ਡੰਗਰ, ਅੱਗ ਖਾਣ ਵਾਲੇ, ਕੱਚਾ ਦੁੱਧ, ਨਵਾਂ ਆਦਮੀ, ਨਵਾਂ ਘਰ, ਲੜਾਈ ਨਹੀਂ, ਫੁਲ ਤੋੜਨਾ ਮਨ੍ਹਾ ਹੈ, ਕਰਾਮਾਤ, ਸਭੇ ਸਾਂਝੀਵਾਲ ਸਦਾਇਨ ਆਦਿ ਕਹਾਣੀ ਸੰਗ੍ਰਹਿ ਦੇ ਕੇ ਪੰਜਾਬੀ ਕਹਾਣੀ ਨੂੰ ਮਾਲਾ ਮਾਲ ਕਰ ਦਿੱਤਾ ਹੈ। ਕਹਾਣੀ ਤੋਂ ਬਿਨਾਂ ਆਪ ਨੇ ਨਾਵਲ, ਨਾਟਕ ਤੇ ਕਵਿਤਾ ਦੀ ਵੀ ਰਚਨਾ ਕੀਤੀ ਹੈ।

ਆਪ ਨੇ ਪੰਜਾਬੀ ਕਹਾਣੀ ਨੂੰ ਪੱਛਮੀ ਕਹਾਣੀ ਦੇ ਮੇਚ ਦੀ ਬਣਾਉਣ ਵਿਚ ਸ਼ਾਇਦ ਸਭ ਤੋਂ ਵੱਧ ਹਿੱਸਾ ਪਾਇਆ ਹੈ।

## ਕੁਲਵੰਤ ਸਿੰਘ ਵਿਰਕ

(1921)

ਕੁਲਵੰਤ ਸਿੰਘ ਵਿਰਕ ਵੀ ਪ੍ਰਿੰ. ਸੰਤ ਸਿੰਘ ਸੇਖੋਂ ਹੋਰਾਂ ਵਾਂਗ ਵਿਸ਼ੇ ਤੇ ਰੂਪ

ਦੇ ਪਖੋਂ ਚੇਤਨ ਹੋ ਕੇ ਸਮਾਜਵਾਦੀ ਯਥਾਰਥਵਾਦ ਦੇ ਦ੍ਰਿਸ਼ਟੀਕੋਨ ਦੀਆਂ ਧਾਰਨੀ ਬੌਧਿਕ ਅੰਸ਼ ਵਾਲੀਆਂ ਕਲਾਮਈ ਕਹਾਣੀਆਂ ਲਿਖਦੇ ਹਨ । ਆਪਦੀਆਂ ਕਹਾਣੀਆਂ ਸੁਹਜਸਵਾਦ, ਸੂਖਮ ਮਾਨਸਿਕ ਵਿਸ਼ਲੇਸ਼ਣ, ਹਲਕਾ ਵਿਅੰਗ, ਕਾਰਨ ਆਪ ਨੂੰ ਪੰਜਾਬੀ ਦੇ ਵਧੀਆ ਤੇ ਵੱਡੇ ਕਹਾਣੀਕਾਰਾਂ ਵਿਚ ਥਾਂ ਦਿਵਾਂਦੀਆਂ ਹਨ ।

ਆਪ ਦਾ ਜਨਮ 1921 ਵਿਚ ਪਿੰਡ ਫੂੱਲਰਵਨ, ਜ਼ਿਲਾ ਸ਼ੇਖੂਪੁਰ ਵਿਚ ਸ. ਆਸਾ ਸਿੰਘ ਦੇ ਘਰ ਹੋਇਆ । ਐਮ. ਏ. ਪਾਸ ਕਰਕੇ ਕੁਝ ਚਿਰ ਆਪ ਫ਼ੌਜ ਵਿਚ ਰਹੇ । 1947 ਪਿਛੋਂ ਲਾਈਜ਼ਨ ਅਫ਼ਸਰ, ਫਿਰ 'ਐਡਵਾਂਸ' ਤੇ 'ਜਾਗ੍ਰਤੀ' ਦੇ ਸੰਪਾਦਕ ਤੇ ਹੁਣ ਹਿੰਦ ਸਰਕਾਰ ਦੇ ਪ੍ਰੈਸ ਇਨਫਰਮੇਸ਼ਨ ਬੀਊਰੋ ਵਿਚ ਇਨਫਰਮੇਸ਼ਨ ਅਫਸਰ ਲੱਗੇ ਹੋਏ ਹਨ ।

ਆਪ ਨੇ ਕਿਰਸਾਣੀ ਜੀਵਨ ਬਾਰੇ ਚੰਗੀਆਂ ਕਹਾਣੀਆਂ ਲਿਖੀਆਂ ਹਨ । 'ਛਾਹ ਵੇਲਾ', 'ਧਰਤੀ ਤੇ ਅਕਾਸ਼', 'ਤੂੜੀ ਦੀ ਪੰਡ', 'ਏਕਸ ਕੇ ਹਮ ਬਾਰਿਕ' 'ਦੁੱਧ ਦਾ ਛਪੜ' ਨਵੇਂ ਲੋਕ ਕਹਾਣੀ ਸੰਗ੍ਰਹਿ ਪੰਜਾਬੀ ਕਹਾਣੀ ਦੀਆਂ ਮਾਣਯੋਗ ਕਿਰਤਾਂ ਹਨ ।

ਆਪ ਪੰਜਾਬੀ ਕਹਾਣੀ ਨੂੰ ਹੁਨਰੀ ਕਹਾਣੀ ਬਣਾਣ ਵਾਲੇ ਕਹਾਣੀਕਾਰਾਂ ਵਿਚੋਂ ਹਨ ।

## ਦਲੀਪ ਕੌਰ ਟਿਵਾਣਾ

(1932)

ਦਲੀਪ ਕੌਰ ਟਿਵਾਣਾ ਦੀਆਂ ਕਹਾਣੀਆਂ ਆਪਣੇ ਆਪ ਨੂੰ ਲੱਭਣ ਤੇ ਆਪਣੇ ਰਾਹੀਂ ਸੰਸਾਰ ਨੂੰ ਜਾਣਨ ਦੇ ਯਤਨ ਦੀ ਉਪਜ ਹਨ ।

ਜਨਮ 1932 ਪਿੰਡ ਰੱਬੋਂ, ਜ਼ਿਲਾ ਲੁਧਿਆਣਾ ਸ. ਕਾਕਾ ਸਿੰਘ ਦੇ ਘਰ ਹੋਇਆ । ਬਚਪਨ ਵਿਚ ਹੀ ਭੂਆ ਜੀ ਪਟਿਆਲੇ ਲੈ ਆਏ ਜਿਥੇ ਫੁਫੜ ਜੀ ਸ. ਤਾਰਾ ਸਿੰਘ ਜੇਲ੍ਹਾਂ ਦੇ ਜਰਨੈਲ ਸਨ ।

ਐਮ. ਏ., ਪੀ-ਐਚ. ਡੀ. ਕਰਕੇ ਅੱਜ ਕੱਲ ਪੰਜਾਬੀ ਯੂਨੀਵਰਸਿਟੀ ਵਿਚ ਪੜ੍ਹਾਉਂਦੇ ਹਨ ।

ਤ੍ਰਾਟਾਂ, ਸਾਧਨਾ, ਵੇਦਨਾ, ਵੈਰਾਗੇ ਨੈਣ, ਤੂੰ ਭਰੀਂ ਹੁੰਗਾਰਾ, ਯਾਤਰਾ, ਪੈੜਚਾਲ ਕਹਾਣੀ ਸੰਗ੍ਰਹਿ ਤੇ 'ਅਗਨੀ-ਪ੍ਰੀਖਿਆ' 'ਏਹੁ ਹਮਾਰਾ ਜੀਵਣਾ' 'ਸਭੁ ਦੇਸ਼ ਪਰਾਇਆ,' 'ਵਾਟ ਹਮਾਰੀ' ਨਾਵਲ ਲਿਖੇ ਹਨ ।